

ੴ ਸਤਿਗੁਰ ਪ੍ਰਸਾਦਿ ।



## ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 336

ਸਤਿ ਤੇ ਜਨ ਜਿਨ ਪਰਤੀਤਿ ਉਪਜੀ,
ਨਾਨਕ ਨਹ ਭਰਮੇਹੁ ।

# ਮਨੁਖ ਜੀਵਨ ਲਈ ਕੁਝ ਗੁਰਮਤਿ ਸੇਧਾਂ

## ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕ ਘਰ ਸਨੌਰ ਪਟਿਆਲਾ ।
ਪੰਜਾਬ ਇੰਡੀਆ

ਮੱਖ 1-50 ਪੈਸੇ

ਗੁਰੂ ਨਾਨਕ ਦੇਵ ਮਿਸ਼ਨ ਆਪਣੀ ਅਵਸਥਾ ਦੇ ਪੰਝੀ ਸਾਲ ਜੁਲਾਈ 1988 ਵਿਚ ਪੂਰੇ ਕਰ ਰਿਹਾ ਹੈ। ਵਿਚਾਰ ਸੀ ਕੇ ਇਸ ਮੌਕੇ ਤੇ ਵਿਸ਼ੇਸ਼ ਪੁਸਤਕ ਪ੍ਰਕਾਸ਼ਤ ਕਰਕੇ ਮਿਸ਼ਨ ਪਾਠਕਾਂ ਦੀ ਭੇਟਾ ਕੀਤੀ ਜਾਂਦੀ। ਇਸ ਆਸ਼ੇ ਨਾਲ ਹੀ ਹਥ ਵਿਚਲਾ ਲੇਖ ਲਿਖਣਾ ਆਰੰਭ ਕੀਤਾ ਸੀ ਪ੍ਰਤੂੰ ਹਾਲਾਤ ਨੇ ਸਾਥ ਨ ਦਿਤਾ ਅਤੇ ਲੇਖ ਅਧ ਵਿਚਾਲੇ ਹੀ ਕੁਝ ਕਾਲ ਲਟਕਦਾ ਰਿਹਾ ਅਤੇ ਜਦ ਨੂੰ ਇਹ ਮੁੜ ਸੋਚ ਦਾ ਵਿਸ਼ਾ ਬਣਿਆ ਤਾਂ ਬਹੁਤ ਸਮਾਂ ਬੀਤ ਚੁਕਾ ਸੀ। ਅਤੇ ਮਿਥੇ ਸਮੇਂ ਅੰਦਰ ਇਸ ਦਾ ਪੂਰਾ ਹੋਣਾ ਮੁਸ਼ਕਲ ਭਾਸਿਆ। ਸੋ ਪੁਸਤਕ ਰੂਪ ਦਾ ਖਿਆਲ ਛਡ ਕੇ ਇਸ ਨੂੰ ਮਿਸ਼ਨ ਸੀਰੀਜ ਦਾ ਭਾਗ ਬਨਾਉਣਾ ਹੀ ਨਿਸਚੇ ਹੋਇਆ। ਜਿਸ ਲਈ ਸੁਰੂ ਵਿਚ ਅਰੰਭੇ ਵਿਸ਼ੇ ਨੂੰ ਸੰਕੋਚਦੇ ਹੋਏ ਲੇਖ ਨੂੰ ਪੰਜਾਹ ਕੁ ਸਫੇ ਅੰਦਰ ਸੰਪੂਰਨ ਕਰਨ ਦੀ ਕੋਸ਼ਸ਼ ਕੀਤੀ ਗਈ ਹੈ ਜੋ 336 ਨੰਬਰ ਤੇ ਪਾਠਕਾਂ ਦੀ ਭੇਟਾ ਕੀਤਾ ਜਾਂਦਾ ਹੈ।

ਲੇਖ ਅਨੁਸਾਰ ਗੁਰ ਸਿਖੀ ਜੀਵਨ ਦਾ ਮੁਖ ਆਧਾਰ ਨਾਮ ਹੈ ਜੋ ਨਿਸਚੇ ਹੁੰਦਾ ਹੈ ਇਸ ਵਿਸ਼ਵਾਸ਼ ਨਾਲ ਕਿ 'ਜੋ ਕਿਛੁ ਅਹੈ ਸਭ ਤੇਰੀ ਰਜਾਇ' ਮਨੁਖ ਨੇ ਇਸ ਰਜ਼ਾ ਮੂਹਰੇ ਸਿਰ ਨਿਹੁੜਾਏ ਰਖਣਾ ਅਤੇ ਹਮੇਸ਼ਾ 'ਸ਼ੁਕਰ' ਦੀ ਭਾਵਨਾ ਨਾਲ ਸੰਸਾਰ ਤੇ ਵਿਚਰਨਾ ਹੁੰਦਾ ਹੈ। 'ਸ਼ੁਕਰ' ਵਾਲੀ ਭਾਵਨਾ ਦਾ ਅਧਾਰ ਸੰਤੋਖ ਹੈ, 'ਸੰਤੋਖ ਬਿਰਤੀ ਮਨੁਖ ਹੀ ਵਾਹਿਗੁਰੂ ਵਲੋਂ ਵਰਤਾਈ ਹਰ ਘਟਨਾ ਨੂੰ ਸ਼ੁਕਰ ਸ਼ੁਕਰ ਕਹਿ ਕੇ ਪ੍ਰਵਾਣ ਕਰਦਾ ਅਤੇ ਸ਼ਾਂਤ ਚਿਤ ਰਹਿੰਦਾ ਹੈ ਅਤੇ

'ਸ਼ਾਤੀ ਵਿਚਿ ਕਾਰ ਕਮਾਵਨੀ ਸਾ ਖਸਮੁ ਪਾਇ ਥਾਇ'

ਮਾਲਕ ਦੇ ਦਰ ਤੇ ਪ੍ਰਵਾਨ ਪੈਣ ਦਾ ਇਕੋ ਰਸਤਾ ਉਸ ਦਾ ਅਨੁਸਾਰੀ ਹੋ ਤੁਰਨਾ ਅਤੇ ਉਸ ਦੀ ਵਰਤਾਈ ਹਰ ਗੱਲ ਤੇ ਸ਼ੁਕਰ ਕਰਦੇ ਹੋਏ ਉਸ ਨੂੰ ਸਵੀਕਾਰਨਾ ਹੈ। ਪ੍ਰਤੂ ਅਜੇਹੀ ਬਿਰਤੀ ਬਣਦੀ ਹੈ ਨਿਰੰਕਾਰ ਉਪਰ ਧਾਰੇ ਅਟੱਲ ਵਿਸ਼ਵਾਸ਼ ਦੁਆਰਾ।

ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ

ਸਕੱਤਰ

Prof Dr. Harbans Singh Shan
Principal Project Investigator
U G C Research Project on Sikhism
605, Sector 16 Chandigarh

ਪੰਦਰਵੀਂ ਸਦੀ ਈਸਵੀ ਅੰਦਰ ਹਿੰਦੁਸਤਾਨ ਉਤੇ ਲੋਧੀ ਪਠਾਨਾਂ ਦੀ ਹਕੂਮਤ ਸੀ। ਇਸ ਸਦੀ ਦੇ ਅੰਤਲੇ ਸਾਲਾਂ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਲੋਧੀ ਵਿਖੇ ਨਵਾਬ ਦੇ ਮੋਦੀ ਖਾਨੇ 'ਚ ਮੋਦੀ ਰਹੇ ਸਨ। ਆਪ ਹਰ ਰੋਜ਼ ਅੰਮ੍ਰਿਤ ਵੇਲੇ ਸੁਲਤਾਨਪੁਰ ਦੇ ਨਾਲ ਵਗਦੀ ਵੇਂਈਂ ਨਦੀ ਤੇ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਕ ਦਿਨ ਇਸ਼ਨਾਨ ਕਰਨ ਗਏ ਆਪ ਵਾਪਸ ਨ ਮੁੜੇ ਅਤੇ ਜਦੋਂ ਤਿੰਨ ਦਿਨਾਂ ਪਿਛੋਂ ਲੋਕਾਂ ਨੇ ਆਪ ਨੂੰ ਵੇਖਿਆ ਤਾਂ ਆਪ ਮਸਤਾਨਾ ਵਾਰ ਕਹੀ ਜਾ ਰਹੇ ਸਨ :

'ਨ ਕੋਈ ਹਿੰਦੂ ਨ ਮੁਸਲਮਾਨ-
ਨ ਕੋਈ ਹਿੰਦੂ ਨ ਮੁਸਲਮਾਨ'

ਲੋਕ ਹੈਰਾਨ ਸਨ ਕਿ ਉਹ ਇਉਂ ਕਿਉਂ ਕਹਿੰਦੇ ਸਨ ਸੁਲਤਾਨ ਪੁਰ ਦਾ ਨਵਾਬ ਅਤੇ ਉਸ ਦੇ ਮੀਰ ਮੁਸੱਦੀ ਤੇ ਕਾਜ਼ੀ ਗੁਰੂ ਜੀ ਨੂੰ ਪੁਛਣ ਕਿ ਤੁਸੀਂ ਇਉਂ ਕਿਉਂ ਕਹਿੰਦੇ ਹੋ :

'ਨ ਕੋਈ ਹਿੰਦੂ ਨ ਮੁਸਲਮਾਨ'

ਕੀ ਅਸੀਂ ਮੁਸਲਮਾਨ ਨਹੀਂ ? ਤਾਂ ਗੁਰੂ ਜੀ ਬੋਲੇ :

'ਮੁਸਲਮਾਨ ਕਹਾਵਣੁ ਮੁਸਕਲੁ,
ਜਾ ਹੋਇ ਤਾ ਮੁਸਲਮਾਣੁ ਕਹਾਵੈ'

ਆਪ ਕਹਿੰਦੇ ਹਨ :

'ਮੁਸਲਮਾਣੁ ਸੋਈਮਲੁ ਖੋਵੈ' 662

ਅਥਵਾ ਮੁਸਲਮਾਣ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ ਜੋ

ਆਪਣੇ ਮਨ ਦੀ ਮੈਲ ਧੋ ਦੇਵੇ ਜਿਸ ਦਾ ਸਮੁਚਾ ਵਿਹਾਰ ਠੱਗੀ ਪਾਪ ਤੇ ਖੋਟ ਰਹਿਤ ਹੋਵੇ।

ਹਿੰਦੂ ਬਾਰੇ ਗੁਰੂ ਜੀ ਹੋਰ ਵਧੇਰੇ ਸਪਸ਼ਟ ਸ਼ਬਦ ਵਣਤਦੇ ਹਨ :

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ
ਨਾਰਦਿ ਕਹਿਆ ਸਿ ਪੂਜ ਕਰਾਂਹੀ
ਅੰਧੇ ਗੁੰਗੇ ਅੰਧ ਅੰਧਾਰੁ
ਪਾਥਰ ਲੇ ਪੂਜਹਿ ਮੁਗਧ ਗਵਾਰ
ਓਹਿ ਜਾਂ ਆਪਿ ਡੁਬੇ ਤੁਮ ਕਹਾ ਤਾਰਣਹਾਰ 556

ਹਿੰਦੂ ਮੁਸਲਮਾਨਾਂ ਦੀ ਸੋਚਨੀ ਤੇ ਵਿਸ਼ਵਾਸ਼ ਦਾ ਨਿਰਣਾ ਦੇਂਦੇ ਹੋਇ ਸਮੁਚੇ ਤੌਰ ਗੁਰੂ ਜੀ ਕਹਿੰਦੇ ਹਨ :

'ਹਿੰਦੂ ਅੰਨ੍ਹਾ ਤੁਰਕੂ ਕਾਣਾ' 875 ਅਥਵਾ

ਹਿੰਦੂ ਮੁਸਲਮਾਨ ਦੋਵੇਂ ਹੀ ਸਚ ਝੂਠ ਦੀ ਪਛਾਣ ਕਰਨ ਤੋਂ ਵਿਰਵੇ (ਵਾਂਜੇ ਗਏ ਹੋਇ) ਹਨ। ਹਿੰਦੂ ਇਕ ਵੰਨੇ ਤਾਂ ਪਰਮੇਸ਼ਰ ਨੂੰ ਨਿਰਗੁਣ ਮੰਨਦੇ ਹਨ ਪ੍ਰੰਤੂ ਐਸੇ ਨਿਰਗੁਣ ਨਿਰੰਕਾਰ ਦੀ ਪੂਜਾ ਪੱਥਰ ਦੇ ਘੜੇ ਹੋਇ ਬੁਤ ਰਾਹੀਂ ਕਰਦੇ ਹਨ। ਉਨ੍ਹਾਂ ਨੂੰ ਦਿਸਦਾ ਨਹੀਂ ਕਿ ਜੋ ਪੱਥਰ ਪਾਣੀ ਵਿਚ ਰਖਿਆਂ ਆਪ ਡੁਬ ਜਾਂਦਾ ਹੈ, ਉਸ ਪੱਥਰ ਦੀ ਕੀਤੀ ਪੂਜਾ ਉਨਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਿਵੇਂ ਕਰ ਦੇਵੇਗੀ? ਅਜੇਹੇ ਲੋਕਾਂ ਨੂੰ ਅੰਨ੍ਹੇ ਹੀ ਕਿਹਾ ਜਾਇਗਾ। ਇਉਂ ਹੀ ਮੁਸਲਮਾਨ ਇਕ ਵੰਨੇ ਤਾਂ ਪਰਮੇਸ਼ਰ ਨੂੰ ਰਬ-ਉਲ-ਆਲਮੀਨ ਅਥਵਾ ਸਾਰੇ ਸੰਸਾਰ (ਆਲਮ) ਦਾ ਰਬ ਕਹਿੰਦੇ ਹਨ। ਪ੍ਰੰਤੂ ਉਸੇ ਰਬ ਦੇ ਪੈਦਾ ਕੀਤੇ ਹਿੰਦੂਆਂ ਨੂੰ ਉਹ ਕਾਫਰ

ਕਹਿ ਕੇ ਮਾਰਦੇ ਹਨ, ਜੇ ਮੁਸਲਮਾਨ ਉਸ ਨੂੰ ਸਾਰੇ ਆਲਮ ਦਾ ਰਬ ਮੰਨਦੇ ਹੋਣ ਤਾਂ ਹਿੰਦੂਆਂ ਦਾ ਰਬ ਉਹ ਕਿਵੇਂ ਨਾ ਹੋਇਆ ? ਅਤੇ ਉਸ ਰਬ ਦੇ ਪੈਦਾ ਕੀਤੇ ਬੰਦਿਆਂ ਨੂੰ ਮਾਰਨਾ ਕਿਵੇਂ ਜਾਇਜ਼ ਹੋਇਆ ? ਉਨ੍ਹਾਂ ਦਾ ਇਉਂ ਕਰਨਾ ਦਸਦਾ ਹੈ ਕਿ ਉਹ ਵੀ ਠੀਕ ਤੌਰ ਨਹੀਂ ਵੇਖ ਸਕਦੇ ਅਥਵਾ ਉਹ ਕਾਣੇ ਹਨ ਜਿਸ ਕਰਕੇ ਉਨ੍ਹਾਂ ਨੂੰ ਇਸ ਗੱਲ ਦੀ ਪਛਾਣ ਨਹੀਂ ਆਉਂਦੀ ਕਿ ਹਿੰਦੂ ਭੀ ਉਸ ਰਬ-ਉਲ-ਆਲਮੀਨ ਦ ਹੀ ਪੁਤਰ ਹਨ।

ਗੁਰੂ ਜੀ ਕਹਿੰਦੇ ਹਨ ਇਸ ਤੋਂ ਸਹਿਜ ਸੁਭਾਇ ਇਹ ਨਤੀਜਾ ਨਿਕਲਦਾ ਹੈ ਕਿ ਸਭ ਲੋਕ ਭਾਵੇਂ ਉਹ ਹਿੰਦੂ ਹਨ ਜਾਂ ਮੁਸਲਮਾਨ ਹਨੇਰੇ ਵਿਚ ਹਨ ਅਤੇ ਸਚ ਵਲੋਂ ਅੱਖਾਂ ਮੀਟੇ ਹੋਇ ਹਨ।

ਆਪ ਨੇ ਸਮੁਚੇ ਤੌਰ ਲੋਕ ਦਸ਼ਾ ਦਾ ਵਰਨਣ ਇਉਂ ਕੀਤਾ ਹੈ :

ਕਲਿ ਕਾਤੀ ਰਾਜੇ ਕਾਸਾਈ
ਧਰਮੁ ਪੰਖ ਕਰਿ ਉਡਰਿਆ,
ਕੂੜ ਅਮਾਵਸ ਸਚੁ ਚੰਦ੍ਰਮਾ,
ਦੀਸੈ ਨਾਹੀ ਕਹ ਚੜ੍ਹਿਆ।
ਹਉ ਭਾਲਿ ਵਿਕੁੰਨੀ ਹੋਈ-
ਆਧੇਰੈ ਰਾਹੁ ਨ ਕੋਈ। 145

ਅਰਥਾਤ ਇਹ ਸਮਾਂ ਛੁਰੀ ਸਮਾਨ ਹੈ ਹਾਕਮ ਕਸਾਈਆਂ ਵਾਂਗ ਲੋਕਾਂ ਨੂੰ ਕੁਹ ਕੁਹ ਮਾਰਦੇ ਹਨ ਸਚ ਧਰਮ ਕਿਧਰੇ ਦਿਸਦਾ ਨਹੀਂ, ਜਿਵੇਂ ਕਿ ਖੰਭ ਲਾ ਕੇ ਉਡ ਗਿਆ ਹੋਵੇ। ਕੂੜ ਹੀ ਕੂੜ ਦਾ ਸਭ ਥਾਈਂ ਪਸਾਰਾ ਹੈ। ਜਿਵੇਂ ਅਮਾਮਸ

ਦੀ ਰਾਤ ਨੂੰ ਹਨੇਰਾ ਛਾਇਆ ਹੁੰਦਾ ਤੇ ਚੰਦ ਬਿਲਕੁਲ ਅਲੋਪ ਹੋ ਗਿਆ ਹੁੰਦਾ ਹੈ ਇਉਂ ਸਚ ਅਲੋਪ ਹੋ ਚੁਕਿਆ ਹੈ ਅਤੇ ਲਭਿਆਂ ਭੀ ਨਹੀਂ ਲਭਦਾ। ਇਸ ਦਾ ਬਿਆਨ ਹੋਰ ਥਾਂ ਤੇ ਆਪ ਇਉਂ ਕਰਦੇ ਹਨ :

'ਕੂੜੀ ਰਾਸਿ ਕੂੜਾ ਵਾਪਾਰੁ
ਕੂੜੁ ਬੋਲਿ ਕਰਹਿ ਆਹਾਰੁ
ਸਰਮ ਧਰਮ ਕਾ ਡੇਰਾ ਦੂਰਿ
ਨਾਨਕ ਕੂੜੁ ਰਹਿਆ ਭਰਪੂਰਿ 471

ਕਾਜ਼ੀ ਜਿਨਾਂ ਦਾ ਕੰਮ ਸਚ ਝੂਠ ਦਾ ਨਿਤਾਰਾ ਕਰਨਾ ਅਤੇ ਲੋਕਾਂ ਨੂੰ ਇਨਸਾਫ ਦਿਵਾਉਣਾ ਸੀ ਉਹ ਤਸਬੀ ਹਥ ਵਿਚ ਫੜ ਵਿਖਾਲਾ ਤਾਂ ਨੇਕ ਪਾਕ ਬੰਦਿਆਂ ਵਾਲਾ ਕਰਦੇ ਪਰ ਅੰਦਰ ਖਾਤੇ ਵਢੀ ਖਾਂਦੇ ਤੇ ਝੂਠੇ ਨੂੰ ਸਚਾ ਕਰ ਵਿਖਾਉਂਦੇ ਹਨ :

'ਕਾਜ਼ੀ ਹੋਇ ਕੈ ਬਹੈ ਨਿਆਇ
ਫੇਰੇ ਤਸਬੀ ਕਰੇ ਖੁਦਾਇ
ਵਢੀ ਲੈ ਕੇ ਹਕੁ ਗਵਾਇ 951

ਰਾਜਿਆਂ ਤਥਾ ਹਾਕਮਾਂ ਬਾਰੇ ਇਉਂ ਦਸਿਆ ਹੈ।

ਰਾਜੇ ਸ਼ੀਹ ਮੁਕਦਮ ਕੁਤੇ
ਜਾਇ ਜਗਾਇਨਿ ਬੈਠੇ ਸੁਤੇ
ਚਾਕਰ ਨਹਦਾ ਪਾਇਨਿ ਘਾਉ
ਰਤੁ ਪਿਤੁ ਕੁਤਿਹੋ ਚਟ ਜਾਹੁ' 1288

ਧਰਮ ਕਰਮ ਮਹਿਜ਼ ਵਿਖਾਵੇ ਲਈ ਕੀਤੇ ਜਾਂਦੇ ਹਨ ਭੋਲੇ ਲੋਕਾਂ ਨੂੰ ਲੁਟਣ ਤੇ ਧੋਖਾ ਦੇਣ ਦੇ ਲਈ ਵਿਖਾਵੇ ਮਾਤਰ

ਮੁਸਲਮਾਨ ਨਿਮਾਜ਼ਾ ਪੜ੍ਹਦੇ ਅਤੇ ਜਨੇਊ ਪਹਿਨਣ ਵਾਲਿਆ ਦੇ ਹਥ ਛੁਰੀ ਫੜੀ ਹੁੰਦੀ ਹੈ ਜਿਸ ਨਾਲ ਓਹ ਲੋਕਾਂ ਨੂੰ ਕੋਹ ਦੇ ਹਨ।

'ਮਾਣਸ ਖਾਣੇ ਕਰਹਿ ਨਿਵਾਜ
ਛੁਰੀ ਵਗਾਇਨਿ ਤਿਨ ਗਲਿ ਤਾਗ'

ਲੋਕਾਂ ਇਹ ਮੰਨਿਆ ਹੋਇਆ ਹੈ ਕਿ ਧਰਮ ਦੇ ਵਿਸ਼ੇਸ਼ ਕਰਮ ਤੀਰਥਾਂ ਤੇ ਜਾਣਾ, ਕੋਈ ਖਾਸ ਭੇਖ ਬਣਾ ਲੈਣਾ, ਅੰਨ ਦਾ ਤਿਆਗ ਅਤੇ ਹੋਰ ਭਸ ਖੇਹ ਖਾਣਾ, ਨੰਗੇ ਸਰੀਰ ਜਾ ਨੰਗੇ ਪੈਰੀ ਫਿਰਨਾ ਅਤੇ ਮੜ੍ਹੀਆਂ, ਮਸਾਣਾ ਜਾਂ ਹੋਰ ਸੁੰਨੀਆਂ ਥਾਵਾਂ ਤੇ ਰਹਿਣਾ, ਮੋਨ (ਚੁਪ) ਸਾਧ ਲੈਣੀ, ਸਰੀਰ ਅਤੇ ਸਿਰ ਵਿਚ ਸੁਆਹ ਪਾ ਲੈਣੀ ਹੀ ਹੈ। ਗੁਰੂ ਜੀ ਇਸ ਦੀ ਪੜਚੋਲ ਇਉਂ ਕਰਦੇ ਹਨ :

'ਬਹੁ ਤੀਰਥਿ ਭਵਿਆ ਤੇਤੋ ਲਵਿਆ
ਬਹੁ ਭੇਖ ਕੀਆ ਦੇਹੀ ਦੁਖੁ ਦੀਆਂ' ਅਤੇ
'ਅੰਨੁ ਨ ਖਾਇਆ ਸਾਦੁ ਗਵਾਇਆ
ਬਹੁ ਦੁਖ ਪਾਇਆ ਦੂਜਾ ਭਾਇਆ
ਬਸਤ੍ਰੁ ਨ ਪਹਿਰੈ ਅਹਿਨਿਸਿ ਕਹਿਰੈ
ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨ ਸੂਤਾ
ਪਗ ਉਪੇਤਾਣਾ ਅਪਣਾ ਕੀਆ ਕਮਾਣਾ
ਅਲੁ ਮਲੁ ਖਾਈ ਸਿਰਿ ਛਾਈ ਪਾਈ
ਮੂਰਖਿ ਅੰਧੈ ਪਤਿ ਗਵਾਈ 467 ਅਤੇ
'ਰਹੈ ਬੇਬਾਣੀ ਮੜੀ ਮਸਾਣੀ,
ਅੰਧੁ ਨ ਜਾਣੈ ਫਿਰਿ ਪਛੁਤਾਣੀ' 467

ਭਾਈ ਗੁਰਦਾਸ ਜੀ, ਜੋ ਗੁਰੂ ਅਮਰਦਾਸ ਜੀ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਸਾਹਿਬ ਤਕ ਗੁਰੂ ਸਹਿਬਾਨ ਦੇ ਸਮਕਾਲੀ ਰਹੇ ਅਤੇ ਜੋ ਬੜੇ ਵਿਦਵਾਨ ਅਤੇ ਵਿਸ਼ਾਲ ਸੂਝ ਦੇ ਮਾਲਕ ਸਨ ਨੇ ਸਮੇਂ ਦੇ ਹਾਲਾਤ ਅਤੇ ਲੋਕ ਵਿਸਵਾਸ਼ ਬਾਰੇ ਬਹੁਤ ਕੁਝ ਲਿਖਿਆ ਹੈ ਉਹ ਦਸਦੇ ਹਨ :

'ਕਿਸੇ ਪੁਜਾਈ ਸਿਲਾ ਸੁੰਨ,
ਕੋਈ ਗੋਰ ਮੜ੍ਹੀ ਪਜਾਵੈ

ਤੰਤ੍ਰ ਮੰਤ੍ਰ ਪਾਖੰਡ ਕਰ ਕਲਹ ਕ੍ਰੋਧ ਬਹੁ ਵਾਦ ਵਧਾਵੈ
ਆਪੋ ਧਾਪੀ ਹੋਇ ਕੇ ਨਯਾਰੇ ਨਯਾਰੇ ਧਰਮ ਚਾਲਾਵੈ
ਆਪੋ ਆਪਣੇ ਸਭ ਮਤਿ ਗਾਵੈ

ਮੁਸਲਮਾਨਾਂ ਬਾਰੇ ਆਪ ਕਹਿੰਦੇ ਹਨ :

ਬਹੁ ਵਾਟੀਂ ਜਗ ਚਲੀਆ,
ਜਬ ਹੀ ਭਏ ਮੁਹੰਮਦ ਯਾਰਾ
ਕੌਮ ਬਹੱਤਰ ਸੰਗ ਕਰ
ਬਿਧ ਬੈਰ ਬਿਰੋਧ ਪਸਾਰਾ

ਹਿੰਦੂ ਮੁਸਲਮਾਨਾਂ ਦੇ ਆਪਸੀ ਵਰਤਾਉ ਬਾਰੇ ਉਨ੍ਹ ਲਿਖਿਆ ਹੈ :

ਖੁਦੀ ਬਖੀਲੀ ਤਕੱਬਰੀ,
ਖਿੰਚੋਤਾਣ ਕਰੇਣ ਧਿੰਗਾਣੇ ਅਤੇ
ਸਚ ਕਿਨਾਰੇ ਰਹਿ ਗਯਾ.
ਖਹਿ ਮਰਦੇ ਬਾਹਮਣ ਮਉਲਾਣੇ'

ਅਤੇ ਮੁਸਲਮਾਨਾਂ ਨੇ ਹਿੰਦੂਆਂ ਦੇ :

'ਠਾਕਰ ਦੁਆਰੇ ਢਾਹਿਕੇ,
ਤਿਹ ਠਉੜੀ ਮਸੀਤ ਉਸਾਰਾ,

ਮਾਰਨ ਗਊ ਗਰੀਬ ਨੂੰ,
ਧਰਤੀ ਉਪਰ ਪਾਪ ਬਿਥਾਰਾ' ਅਤੇ
'ਪਾਪੈ ਦਾ ਵਰਤਿਆ ਵਰਤਾਰਾ'

ਦੇਸ ਦੇ ਰਾਜ ਸਾਜ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

'ਭਏ ਬੇਅਦਲੀ ਪਾਤਸ਼ਾਹ,
ਕਲਿਕਾਤੀ ਉਮਰਾਵ ਕਸਾਈ' ਅਤੇ
'ਕਾਜੀ ਹੋਇ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ'

ਇਸਤਰੀ ਜਾਤੀ ਦੇ ਬਾਬ ਜੋ ਵਰਤਿਆ ਉਸ ਨੂੰ ਗੁਰੂ ਜੀ ਨੇ ਇਉਂ ਵਰਨਿਆ ਹੈ :

'ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ

ਜਦੋਂ ਮੁਗਲ ਬਾਬਰ ਸੰਨ 1521 ਵਿਚ ਹਿੰਦੁਸਤਾਨ ਤੇ ਚੜ੍ਹ ਕੇ ਆਇਆ ਗੁਰੂ ਨਾਨਕ ਦੇਵ ਉਨ੍ਹਾਂ ਦਿਨਾਂ ਵਿਚ ਐਮਨਾਬਾਦ ਵਿਖੇ ਭਾਈ ਲਾਲੋ ਪਾਸ ਠਹਿਰੇ ਹੋਇ ਸਨ, ਉਨ੍ਹਾਂ ਨੇ ਬਾਬਰ ਦੇ ਹਮਲੇ ਬਾਰੇ ਜੋ ਭਵਿਖ ਬਾਣੀ ਲਾਲੋ ਪ੍ਰਤੀ ਕੀਤੀ ਉਹ ਆਪ ਦੇ ਇਕ ਸ਼ਬਦ ਵਿਚ ਇਉਂ ਦਰਜ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ,
ਤੈਸੜਾ ਕਰੀ ਗਿਆਨ ਵੇ ਲਾਲੋ,
ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ
ਸਰਮੁ ਧਰਮੁ ਦੁਇ ਛਪਿ ਖਲੋਏ,

ਕੂੜ ਫਿਰੈ ਪਰਧਾਨੁ ਵੇ ਲਾਲੋ
ਕਾਜੀਆ ਬਾਮਣਾ ਕੀ ਗਲ ਥਕੀ,
ਅਗਦੁ ਪੜੈ ਸੈਤਾਨੁ ਵੇ ਲਾਲੋ
ਮੁਸਲਮਾਨੀਆ ਪੜਹਿ ਕਤੇਬਾ
ਕਸ਼ਟ ਮਹਿ ਕਰਹਿ ਖੁਦਾਇ ਵੇ ਲਾਲੋ
ਜਾਤਿ ਸਨਾਤੀ ਹੋਰਿ ਹਿਦਵਾਣੀਆ
ਏਹਿ ਭੀ ਲੇਖੈ ਲਾਇ ਵੇ ਲਾਲੋ
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰਤੁ ਕਾ ਕੁੰਗੂ ਪਾਇ ਵੇ ਲਾਲੋ । 722

ਇਸੇ ਸ਼ਬਦ ਅੰਦਰ ਅਗੇ ਜਾ ਕੇ ਗੁਰੂ ਜੀ ਦਸਦੇ ਹਨ :

'ਕਾਇਆ ਕਪੜੁ ਟੁਕੁ ਟੁਕੁ ਹੋਸੀ,
ਹਿੰਦੁਸਤਾਣ ਸਮਾਲਸੀ ਬੋਲਾ'

ਇਸ ਸਮੇਂ ਜੋ ਸਾੜ ਫੂਕ ਅਤੇ ਲੋਕਾਂ ਦੀ ਕੁਰਲਾਹਟ ਗੁਰੂ ਜੀ ਨੇ ਏਮਨਾਬਾਦ ਵਿਚ ਵਰਤਦੀ ਅੱਖੀਂ ਵੇਖੀ ਤੇ ਕੰਨੀਂ ਸੁਣੀ ਉਸ ਤੇ ਦ੍ਰਵੇ ਹੋਇ ਹਿਰਦੇ ਨਾਲ ਜੋ ਪਿਆਰ ਉਲਾਂਭਾ ਆਪ ਨੇ ਨਿਰੰਕਾਰ ਨੂੰ ਦਿਤਾ ਉਹ ਇਉਂ ਲਿਖਿਆ ਹੈ :

'ਏਤੀ ਮਾਰ ਪਈ ਕਰਲਾਣੇ,
ਤੈਂ ਕੀ ਦਰਦੁ ਨ ਆਇਆ'

ਇਹ ਹੈ ਸੰਖੇਪ ਰੂਪ ਵਿਚ ਤਸਵੀਰ ਹਿੰਦ ਵਾਸੀ ਲੋਕਾਂ ਦੀ ਦਸ਼ਾ ਦੀ ਜੋ ਗੁਰੂ ਨਾਨਕ ਦੇਵ ਜੀ ਨੇ ਅੱਖੀਂ ਵੇਖੀ ਪਰ ਜਿਸ ਗਲ ਨੇ ਗੁਰੂ ਜੀ ਦੇ ਹਿਰਦੇ ਨੂੰ ਹੋਰ ਵਧੇਰੇ ਟੁੰਬਿਆ ਉਹ ਸੀ ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨਾਲ ਇਹ ਸਾਰਾ ਕੁਛ ਵਾਪਰ ਰਿਹਾ ਸੀ, ਉਕਾ ਹੀ ਸਾਹਸਹੀਨ ਹੋ ਗਏ

ਹੋਣਾ। ਉਹ ਲੋਕ ਇਨ੍ਹਾਂ ਦੇ ਇਸ ਕਦਰ ਸਹਿੰਦੜ ਚੁਕੇ ਹੋ ਸਨ ਕਿ ਉਨ੍ਹਾਂ ਅੰਦਰ ਐਸੀ ਹੀਨਤਾਂ ਦਾ ਅਹਿਸਾਸ ਹੀ ਨਹੀਂ ਰਿਹਾ ਸੀ, ਉਹ ਸਮਝੇ ਹੋਇ ਸਨ ਕਿ ਐਸਾ ਕੁਝ ਉਨਾਂ ਦੇ ਭਾਗਾਂ ਵਿਚ ਲਿਖਿਆ ਹੋਇਆ ਹੈ ਜਿਸ ਨੂੰ ਬਦਲ ਸਕਣਾ ਸੰਭਵ ਹੀ ਨਹੀਂ ਸੀ। ਅਤੇ ਉਨਾਂ ਦਾ ਕਰਮ ਸਿਰ ਨੀਵਾਂ ਕਰ ਇਸ ਨੂੰ ਸਹੀ ਜਾਣਾ ਹੀ ਸੀ। ਉਨ੍ਹਾਂ ਖਾਮੋਸ਼ੀ ਧਾਰਨ ਕਰ ਰਖੀ ਸੀ ਬਲਕਿ ਉਹ ਧੱਕਾ ਕਰਨ ਵਾਲਿਆਂ ਦਾ ਪਾਣੀ ਭਰਦੇ ਅਤੇ ਉਨ੍ਹਾਂ ਦੇ ਹੁੱਕਿਆਂ ਦੀਆਂ ਚਿਲਮਾਂ ਗਰਮਾਂਦੇ ਸਨ ਗੁਰੂ ਜੀ ਨੇ ਉਨ੍ਹਾਂ ਦੀ ਇਸ ਦਸ਼ਾ ਦਾ ਚਿਤੱਰ ਇਕ ਸਤਰ ਵਿਚ ਇਉਂ ਖਿਚਿਆ ਹੈ।

'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ'

ਉਨ੍ਹਾਂ ਦੀ ਉਸ ਦਸ਼ਾ ਦਾ ਵਰਨਣ ਉਨ੍ਹਾਂ ਵਿਚੋਂ ਇਕ ਵਰਤਿਆ ਹੰਢਿਆ ਮਨੁਖ ਇਉਂ ਕਰਦਾ ਹੈ: ਮੇਰੀ ਕੋਈ ਵਾਤ ਨਹੀਂ ਪੁਛਦਾ ਸੀ, ਮੈਨੂੰ ਲਾਗੇ ਨਹੀਂ ਸਨ ਲੱਗਣ ਦੇਦੇ, ਮੇਰੀ ਭਿੱਟ ਮੰਨਦੇ ਸਨ, ਮੇਰਾ ਪਰਛਾਵਾਂ ਵੀ ਉਨ੍ਹਾਂ ਨੂੰ ਭਿਟ ਦੇਦਾ ਸੀ ਮੈਨੂੰ ਖੂਹ ਤੇ ਨਹੀਂ ਸੀ ਚੜਣ ਦਿਤਾ ਜਾਂਦਾ. ਮੈਨੂੰ ਪਾਣੀ ਵੀ ਕਿਸੇ ਦੂਜੇ ਦੇ ਜ਼ਿਰੀਏ ਲੈਣਾ ਹੁੰਦਾ। ਮੇਰਾ ਕਿਸੇ ਧਰਮਸਾਲਾ ਜਾ ਮੰਦਰ ਜ਼ਾਣਾ ਵਰਜਤ ਸੀ। ਜਿਸ ਰਾਹੇ ਹੋਰ ਲੋਕਾਂ ਜਾਣਾ ਹੁੰਦਾ, ਮੈਂ ਉਸ ਰਸਤੇ ਤੁਰ ਨ ਸਕਦਾ। ਮੈਂ ਗਲੀਆਂ ਹੁੰਝਦਾ ਤੇ ਲੋਕਾਂ ਦਾ ਮੈਲਾ ਉਠਾਂਦਾ ਸਾਂ, ਹੋਰ ਕੋਈ ਮਿਹਨਤ ਮਜ਼ਦੂਰੀ ਕਰਨ ਦੀ ਮੈਨੂੰ ਇਜਾਜ਼ਤ ਨਹੀਂ ਸੀ, ਮੈਂ ਤੁਰਨਾ ਵੀ ਸਿਰ ਨੀਵਾਂ ਕਰਕੇ ਹੁੰਦਾ। ਮੇਰੇ ਬਚਿਆਂ ਲਈ ਪੜਣਾ ਲਿਖਣਾ ਵਰਜਤਾ ਸੀ, ਬਲਕਿ ਸਾਡੇ ਬਚ ਹੋਰਨਾਂ ਦੇ ਬਚਿਆਂ ਨਾਲ ਰਲਕੇ ਖੇਡ ਵੀ ਨਹੀ ਸਕਦੇ। ਸਾਨੂੰ ਹਿਕਾਰਤ

ਭਰੀ ਨਜ਼ਰੇ ਵੇਖਿਆ ਜਾਂਦਾ ਸੀ। ਸਾਡੀਆਂ ਝੁਗੀਆਂ ਵੀ ਦੂਜਿਆਂ ਤੋਂ ਅਡਰੀਆਂ ਅਤੇ ਉਨ੍ਹਾਂ ਦੇ ਗਲੀ ਮਹਲੇ ਜਾਂ ਵਸੋ ਤੋਂ ਬਾਹਰ ਦੁਰੇਡੀ ਥਾਵੇਂ ਹੁਦੀਆਂ। ਅਸੀਂ ਜੀਊਂਦੇ ਮਾਰਿਆਂ ਸਮਾਨ ਸਾਂ, ਮਾਨੋ ਤੁਰਦੀਆਂ ਫਿਰਦੀਆਂ ਲਾਸ਼ਾਂ ਸਾਂ'

ਐਸੀ ਹਾਲਤ ਇਨ੍ਹਾਂ ਦੀ ਸਿਰਫ ਇਸ ਲਈ ਸੀ ਕਿ ਇਹ ਵਿਸ਼ੇਸ਼ ਜਾਤੀ ਦੇ ਘਰ ਜਨਮੇ ਸਨ ਅਥਵਾ ਊਚ ਨੀਚ ਹੋਣਾ ਜਨਮ ਕਰਕੇ ਸੀ ਕਰਮ ਕਰਕੇ ਨਹੀਂ, ਜਿਸ ਦਾ ਭਾਵ ਇਹੋ ਸੀ, ਕਿ ਮਨੁਖ ਦੇ ਨੀਚ ਹੋਣ ਦਾ ਦੋਸ਼ ਰਬ ਦਾ ਸੀ ਜਿਸ ਨੇ ਉਸਨੂੰ ਨੀਚ ਘਰ ਅੰਦਰ ਜਨਮ ਦਿਤਾ ਸੀ ਅਤੇ ਰਬ ਵਲੋਂ ਅਜੇਹਾ ਹੋਇਆ ਹੋਣ ਕਰਕੇ ਉਸ ਮਨੁਖ ਦਾ ਉਪੱਰ ਉਠਣਾ ਸੰਭਵ ਹੀ ਨਹੀਂ ਸੀ। ਅਜੇਹੀ ਸੋਚਣੀ ਨੇ ਉਨਾਂ ਲੋਕਾਂ ਅੰਦਰੋ ਉਪਰ ਉਠਣ ਦਾ ਸਾਹਸ ਹੀ ਖਤਮ ਕਰ ਦਿਤਾ ਹੋਇਆ ਸੀ। ਗੁਰੂ ਨਾਨਕ ਦੇਵ ਜੀਨੇ ਉਨ੍ਹਾਂ ਦੀ ਇਸ ਸੋਚਣੀ ਨੂੰ ਬਦਲ ਦੇਣ ਦੀ ਕੋਸ਼ਸ਼ ਕੀਤੀ ਅਤੇ ਕਿਹਾ ਕਿ ਮਨੁਖ ਚੰਗੇ ਜਾਂ ਮੰਦੇ ਕੰਮਾਂ ਕਰਕੇ ਚੰਗਾ ਜਾ ਮੰਦਾ ਹੁੰਦਾ ਹੈ।

'ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ' 706

ਜਨਮ ਕਰ ਕੇ ਭਾਵੇਂ ਕੋਈ ਕਿਸੇ ਘਰ ਜੰਮਿਆ ਹੈ, ਸਾਰੇ ਰਬ ਦੀਆਂ ਬਖਸਸ਼ਾਂ ਦੇ ਇਕੋ ਜੇਹੇ ਪਾਤਰ ਹਨ:

'ਸਭੇ ਸਾਂਝੀਵਾਲ ਸਦਾਇਨਿ,
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' 97

ਇਸ ਗੱਲ ਦਾ ਹੋਰ ਯਕੀਨ ਦਿਵਾਉਣ ਲਈ ਗੁਰੂ ਜੀ ਨੇ ਕਿਹਾ ਜਿਨ੍ਹਾਂ ਲੋਕਾਂ ਨੂੰ ਨੀਚ ਨੀਚ ਕਹਿ ਕੇ ਤੁਸੀਂ

ਦੁਰਕਾਰਦੇ ਹੋ, ਮੈਂ ਤਾਂ ਉਨ੍ਹਾਂ ਦੇ ਸੰਗ ਰਹਾਂਗਾ ਕਿਉਂਕਿ ਰਬ ਦੀ ਰਹਿਮਤ ਤਾਂ ਉਥੇ ਹੁੰਦੀ ਹੈ ਜਿਥੇ ਕਹੇ ਜਾਂਦੇ ਨੀਚ ਲੋਕਾਂ ਦੀ ਸੰਭਾਲ ਹੁੰਦੀ ਹੋਵੇ।

'ਨੀਚਾਂ ਅੰਦਰਿ ਨੀਚ ਜਾਤਿ,
ਨੀਚੀ ਹੂੰ ਅਤਿ ਨੀਚੁ......
ਜਿਥੈ ਨੀਚ ਸਮਾਲੀਅਨਿ,
ਤਿਥੈ ਨਦਰਿ ਤੇਰੀ ਬਖਸ਼ੀਸ਼' 15

ਫਿਰ ਆਪ ਨੇ ਕਿਹਾ ਨੀਚਾਂ ਨੂੰ ਉਪਰ ਉਠਾਉਣ ਵਾਲਾ ਤਾਂ ਕੇਵਲ ਪਰਮੇਸਰ ਦਾ ਨਾਮ ਹੈ। ਨੀਚ ਤੋਂ ਨੀਚ ਮਨੁਖ ਵੀ ਨਾਮ ਸਿਮਰਨ ਦੁਆਰਾ ਉਚੀ ਤੋਂ ਉਚੀ ਪਦਵੀ ਪ੍ਰਾਪਤ ਕਰਦਾ ਅਤੇ ਚਹਵਾਂ ਕੁੰਟਾਂ ਵਿਚ ਇੱਜ਼ਤ ਪਾਉਂਦਾ ਹੈ।

'ਜਿਸੁ ਨੀਚ ਕਉ ਕੋਈ ਨ ਜਾਨੈ
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ' 386

ਅਤੇ 'ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ' 263

ਆਸਾ ਰਾਗ ਦੇ ਇਕ ਸ਼ਬਦ ਵਿਚ ਕੁਝ ਮਿਸਾਲਾਂ ਦੇ ਕੇ ਗੁਰੂ ਜੀ ਸਮਝਾਉਂਦੇ ਹਨ ਕਿ ਕਹੀਆਂ ਜਾਂਦੀਆਂ ਨੀਚ ਜਾਤੀਆਂ ਦੇ ਪੁਰਸ਼ ਵੀ ਨਾਮ ਸਿਮਰਨ ਵੱਲ ਲਗ ਕੇ ਕਿਸ ਤਰ੍ਹਾਂ ਮਾਨਵਰ ਹਸਤੀਆਂ ਹੋ ਗਏ।

ਗੋਬਿੰਦ ਗੋਬਿੰਦ ਸੰਗਿ ਨ ਮਦੇਉ ਮਨੁ ਲੀਣਾ
ਆਢ ਦਾਮਕੋ ਛੀਪਰੋ ਹੋਇਓ ਲਾਖੀਣਾ।
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ

ਰਵਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮ ਇਆ
ਪਰਗਟ ਹੋਆ ਸਾਧ ਸੰਗਿ ਹਰਿ ਦਰਸ਼ਨ ਪਾਇਆ
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ
ਹਿਰਦੇ ਵਸਿਆ ਪਾਰ ਬ੍ਰਹਮੁ ਭਗਤਾ ਮਹਿ ਗਨਿਆ
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ । ਮ. ਪ 487

ਗੁਰੂ ਦੀ ਬਾਣੀ ਦੇ ਅਜੇਹੇ ਪਰਮਾਣ ਇਸ ਗੱਲ ਦੀ ਸਾਖ ਭਰਦੇ ਹਨ ਕਿ ਗੁਰੂ ਘਰ ਅੰਦਰ ਜਾਤ ਜਨਮ ਦੀ ਕੋਈ ਵਡਿਆਈ ਨਹੀਂ, ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

'ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇਂ
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ' 469

ਅਤੇ 'ਜਾਂਣਹੁ ਜੋਤਿ ਨ ਪੂਛਹੁ ਜਾਤੀ ਅਗੈ ਜਾਤ ਨ ਹੇ 349
ਗੁਰੂ ਜੀ ਦਾ ਫੁਰਮਾਣ :

'ਬ੍ਰਾਹਮਣ ਖਤ੍ਰੀ ਸੂਦ ਵੈਸ,
ਚਾਰਿ ਵਰਨ ਚਾਰਿ ਆਸ੍ਰਮ ਹਰਿ
ਜੋ ਹਰਿ ਧਿਆਵੈ ਸੋ ਪਰਧਾਨੁ 861

ਸਪਸ਼ਟ ਕਰਦਾ ਹੈ ਕਿ ਜਾਤ ਜਨਮ ਕਰਕੇ ਕੋਈ ਵਡਾ ਜਾਂ ਛਟਾ ਨਹੀਂ ਹੋ ਜਾਂਦਾ। ਸੂਦਰ ਘਰ ਜਨਮਿਆ ਮਨੁਖ ਵੀ ਜੋ ਹਰਿ ਸਿਮਰਨ ਕਰਦਾ ਹੈ ਉਹ ਉਸ ਬ੍ਰਾਹਮਣ ਨਾਲੋਂ ਵਡਾ ਤੇ ਸ੍ਰੇਸ਼ਟ ਹੈ ਜੋ ਬ੍ਰਾਹਮਣ ਹੁੰਦਾ ਹੋਇਆ ਨਾਮ ਨਹੀਂ ਧਿਆਉਂਦਾ।

ਗੁਰੂ ਘਰ ਅੰਦਰ ਕੇਵਲ ਨਾਮ ਦੀ ਵਡਿਆਈ ਹੈ। ਫੁਰਮਾਨ ਹੈ :

'ਨਾਨਕ ਕੈ ਘਰਿ ਕੇਵਲ ਨਾਮੁ' 1136

ਇਸ ਪਰਥਾਏ ਗੁਰ ਫੁਰਮਾਨ ਹਨ :

'ਨਾਨਕ ਨਾਮ ਜਪੈ ਗਤਿ ਪਾਵੈ'
'ਸਿਮਰਿ ਸਿਮਰਿ ਨਾਮੁ ਬਾਰ ਬਾਰ–
ਨਾਨਕ ਜੀਅ ਕਾ ਇਹੈ ਆਧਾਰ 295
ਅਤੇ 'ਨਾਮ ਬਿਨਾ ਨਹੀਂ ਜੀਵਿਆ ਜਾਇ।' 366

ਇਸ ਦੇ ਉਲਟ ਭਾਂਤ-2 ਦੀਆਂ ਕੀਤੀਆਂ ਜਾਂਦੀਆਂ ਸਰੀਰਕ ਕ੍ਰਿਆਵਾਂ ਬਾਰੇ ਕਿਹਾ ਹੈ :

'ਜਾਪ ਤਾਪ ਨੇਮ ਸੁਚਿ ਸੰਜਮ,
ਨਾਹੀ ਇਨ ਬਿਧੇ ਛੁਟਕਾਰ' 1301

ਤਪ ਸਾਧਨਾ, ਕੋਈ ਨੇਮ ਨਿਬਾਹੁਣਾ, ਇਸ਼ਨਾਨ ਆਦਿ ਦੁਆਰਾ ਸਰੀਰ ਦੀ ਸੁਚ ਕਾਇਮ ਰਖਣੀ ਵਿਸ਼ੇਸ਼ ਜ਼ਬਤ ਦੇ ਧਾਰਨੀ ਹੋਣਾ ਜਾਂ ਕਿਸੇ ਵਿਸ਼ੇਸ਼ ਸ਼ਬਦ ਦਾ ਜਾਪ ਅਥਵਾ ਵਾਰ ਵਾਰ ਰਟਣ ਆਦਿ ਸਰੀਰ ਦੇ ਕਰਮ ਹਨ ਜਾਂ ਕਿਸੇ ਵਿਸ਼ੇਸ਼ ਯਥਾ ਬ੍ਰਾਹਮਣ ਦੇ ਘਰ ਜਨਮ ਲੈਣ ਨਾਲ ਵੀ ਬੰਧਨ ਨਹੀਂ ਕੱਟੇ ਜਾ ਸਕਦੇ ਨ ਇਨ੍ਹਾਂ ਦੁਆਰਾ ਮਨੁਖ ਦਾ ਮਨ ਸਾਧਿਆ ਜਾ ਸਕਦਾ ਹੈ।

ਇਸ ਖਿਆਲ ਨੂੰ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਤੀਜੀ ਅਸ਼ਟਪਦੀ ਦੀਆਂ ਪਹਿਲੀਆਂ ਚਾਰ ਪਉੜੀਆਂ ਅੰਦਰ ਹੋਰ ਵਧੇਰੇ ਸਪਸ਼ਟ ਕੀਤਾ ਹੈ। ਉਦਾਹਰਨ ਮਾਤਰ ਪੜ੍ਹੋ।

'ਜਾਪ ਤਾਪ ਗਿਆਨ ਸਭਿ ਧਿਆਨ
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ
ਜੋਗ ਅਭਿਆਸ ਕਰਮ ਧ੍ਰਮ ਕ੍ਰਿਆ
ਸਗਲ ਤਿਅਗਿ ਬਨ ਮਧੇ ਫਿਰਿਆ
ਅਨਿਕ ਪ੍ਰਕਾਰ ਕੀਏ ਬਹੁ ਜਤਨਾ
ਪੁੰਨ ਦਾਨ ਹੋਮੇ ਬਹੁ ਰਤਨਾ
ਸਰੀਰ ਕਟਾਇ ਹੋਮੈਂ ਕਰਿ ਰਾਤੀ
ਵਰਤ ਨੇਮ ਕਰੈ ਬਹੁ ਭਾਤੀ
ਨਹੀਂ ਤੁਲਿ ਰਾਮ ਨਾਮ ਬੀਚਾਰ
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ' 265

ਅਤੇ ਸੋਚ ਕਰੈ ਦਿਨਸੁ ਅਰੁ ਰਾਤਿ
ਮਨ ਕੀ ਮੈਲੁ ਨ ਤਨ ਤੇ ਜਾਤਿ
ਇਸੁ ਦੇਹੀ ਕਉ ਬਹੁ ਸਾਧਨਾ ਕਰੈ
ਮਨ ਤੇ ਕਬਹੂ ਨ ਬਿਖਿਆ ਟਰੈ
ਜਲਿ ਧੋਵੈ ਬਹੁ ਦੇਹ ਅਨੀਤਿ
ਸੁਧ ਕਹਾ ਹੋਇ ਕਾਚੀ ਭੀਤਿ' 165

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਅੰਦਰ ਤਨ ਅਤੇ ਮਨ ਵਲੋਂ ਕੀਤੇ ਜਾਂਦੇ ਕਰਮਾਂ ਦਾ ਨਿਖੇੜਾ ਕਰਕੇ ਸਮਝਾਇਆ ਹੈ ਕਿ ਸਰੀਰਕ ਕਰਮ ਮਨ ਦੀ ਦਸ਼ਾ ਨਹੀਂ ਬਦਲ ਸਕਦੇ :

'ਮਨ ਕੀ ਮੈਲ ਨ ਤਨ ਤੇ ਜਾਤਿ'

ਉਪਰ ਦਰਜ ਪਹਿਲੀ ਪਉੜੀ ਵਿਚ ਦਸਿਆ ਹੈ ਕਿ ਜਾਤ ਗਿਆਨ ਧਿਆਨ, ਜੋਗ ਅਭਿਆਸ ਪੁੰਨ ਦਾਨ ਵਰਤ ਨੇਮ ਅਤੇ ਘਰ ਬਾਹਰ ਦਾ ਤਿਆਗ ਬਲਕਿ ਰਤੀ ਰਤੀ ਕਰਕੇ ਭੀ ਸਰੀਰ ਨੂੰ ਕਟਾ ਦੇਣਾ- ਅਜੇਹੇ ਕੀਤੇ ਹੋਇ ਸਾਰੇ ਕਰਮ ਵੀ

ਨਾਮ ਦੀ ਵੀਚਾਰ ਦੇ ਸਮਾਨ ਨਹੀਂ ਹੋ ਸਕਦੇ। ਸਵਾਲ ਪੈਦਾ ਹੁੰਦਾ ਹੈ ਕਿ ਐਸਾ 'ਨਾਮ' ਕੀ ਹੈ ਅਤੇ ਨਾਮ ਦੀ ਵੀਚਾਰ ਜਿਸ ਦੇ ਮੁਕਾਬਲੇ ਸਾਰੇ ਕਰਮ ਨਿਰਾਰਥ ਹਨ ਕੀ ਹੈ।

ਆਸਾ ਦੀ ਵਾਰ ਦੀ ਪਹਿਲੀ ਪਉੜੀ ਵਿਚ ਅਸੀਂ ਪੜ੍ਹਦੇ ਸੁਣਦੇ ਹਾਂ :

ਆਪੀ ਨੈ ਆਪ ਸਾਜਿਓ,
ਆਪੀ ਨੈ ਰਚਿਓ ਨਾਉ॥' 463

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦ ਵਿਚ '੧ਓ' ਤੋਂ ਅਰੰਭ ਕਰਕੇ 'ਗੁਰ ਪ੍ਰਸਾਦਿ' ਤਕ ਨਿਰੰਕਾਰ ਦਾ ਜੋ ਸਰੂਪ ਵਰਣਿਆ ਹੈ ਇਸ ਵਿਚ 'ਸੈਭੰ' ਸ਼ਬਦ ਦੀ ਵਰਤੋਂ ਦਸਦੀ ਹੈ ਕਿ ਉਹ (ਨਿਰੰਕਾਰ) ਜੋ ਸਭ ਦਾ 'ਕਰਤਾ ਪੁਰਖ' ਹੈ ਉਸ ਦਾ ਕਰਤਾ ਪੁਰਖ ਕਈ ਨਹੀਂ, ਅਥਵਾ ਉਸ ਨੇ ਆਪਣੇ ਆਪ ਨੂੰ ਆਪ ਹੀ ਪੈਦਾ ਕੀਤਾ ਹੈ :

'ਆਪੀ ਨੈ ਆਪੁ ਸਾਜਿਓ'

ਭਾਰਤੀ ਵਿਚਾਰਧਾਰਾ ਨੇ ਨਿਰੰਕਾਰ ਦੀ ਇਸ ਅਵਸਥਾ ਨੂੰ 'ਨਿਰਗੁਣ'-ਦਾ ਨਾਮੁ ਦਿਤਾ ਹੈ ਅਥਵਾ ਉਸ ਅਵਸਥਾ ਅੰਦਰ ਉਸ ਦਾ ਕੋਈ ਗੁਣ ਪ੍ਰਗਟ ਨਹੀਂ ਸੀ। ਉਸ ਬਾਰੇ ਤਦੋਂ ਏਨਾ ਹੀ ਕਿਹਾ ਜਾ ਸਕਦਾ ਸੀ ਕਿ 'ਉਹ ਹੈ'। 'ਸੁਖਮਨੀ' ਨਾਮ ਦੀ ਬਾਣੀ ਦੀ ਇਕੀਵੀਂ ਅਸਟਪਦੀ ਦੀਆਂ ਪਹਿਲੀਆਂ ਛੇ ਪਉੜੀਆਂ ਵਿਚ ਗੁਰੂ ਅਰਜਨ ਦੇਵ ਜੀ ਨੇ ਨਿਰਕਾਰ ਦੇ ਉਸ (ਨਿਰਗੁਣ) ਸਰੂਪ ਦਾ ਕੁਝ ਨਿਰਣਾ ਦਿਤਾ ਹੈ ਅਤੇ ਦਸਿਆ ਹੈ ਕਿ ਤਦੋਂ ਓਹੋ ਹੀ ਓਹ

ਸੀ, ਹੋਰ ਜੋ ਕੁਝ ਭੀ ਅਸੀਂ ਸੁਣਦੇ ਵੇਖਦੇ ਤੇ ਕਿਆਸ ਕਰ ਸਕਦੇ ਹਾਂ, ਨਹੀਂ ਸੀ। ਨਿਰੰਕਾਰ ਨੇ ਤਦੋਂ ਉਸ ਨਿਰਗੁਣ ਦਸ਼ਾ ਨੂੰ ਬਦਲਣਾ ਚਾਹਿਆ ਅਤੇ :

'ਨਿਰਗੁਣ ਤੇ ਸਰਗੁਣ ਥੀਆ'
ਨਿਰਗੁਣ ਹਰੀਆ ਸਰਗੁਣ ਧਰੀਆ 746

ਅਥਵਾ ਉਹ ਜੋ ਕਿਸੇ ਗੁਣ ਦੁਆਰਾ ਪ੍ਰਗਟ ਨਹੀਂ ਸੀ ਗੁਣਾਂ ਦੁਆਰਾ ਜਾਣਿਆ ਗਿਆ।

'ਆਪੀ ਨੈ ਰਚਿਓ ਨਾਉ'

ਅਥਵਾ ਉਸਨੇ ਆਪਣੇ ਗੁਣ ਪ੍ਰਗਟ ਕਰ ਦਿਤੇ- (ਇਹ ਗੁਣ ਉਸ ਦੀ ਨਿਰਗੁਣੀ ਅਵਸਥਾ ਵਿਚ ਵੀ ਉਸ ਦੇ ਅੰਦਰ ਸਨ ਤਾਂ ਸਹੀ, ਪਰ ਇਹ ਜਾਣੇ ਨਹੀਂ ਗਏ ਸਨ ਕਿਉਂਕਿ ਇਹ ਪ੍ਰਗਟ ਨਹੀਂ ਸਨ) ਜਦੋਂ ਇਹ ਗੁਣ ਉਸ ਨੇ ਪ੍ਰਗਟ ਕਰ ਦਿਤੇ ਤਾਂ ਉਨ੍ਹਾਂ ਗੁਣਾਂ ਅਨੁਸਾਰ ਉਸ ਦੇ ਨਾਮ ਧਰੇ ਗਏ ਜਿਵੇਂ ਸਿਰਜਨ ਦੇ ਗੁਣ ਤੋਂ ਸਿਰਜਨਹਾਰ, ਦੇਣ ਦੇ ਗੁਣ ਤੋਂ ਦਾਤਾਰ, ਲੈ ਕਰਨ ਦੇ ਗੁਣ ਤੋਂ ਕਾਲ ਆਦਿ। ਸੋ 'ਆਪੀ ਨੈ ਰਚਿਓ ਨਾਉਂ' ਵਿਚ ਨਾਉਂ ਦੇ ਅਰਥ ਪ੍ਰਗਟ ਹੋਏ ਗੁਣ ਹਨ। ਸੋ 'ਨਾਮ' ਕੀ ਹੋਇਆ ? ਨਿਰੰਕਾਰ ਦਾ ਕੋਈ ਗੁਨ ਜੋ ਉਸ ਦੀ ਕੋਈ ਸੂਝ ਸਾਨੂੰ ਦੇਵੇ ਉਸ ਦਾ ਨਾਮ ਹੈ - ਕਿਉਂਕਿ ਉਸ ਦੇ ਗੁਣਾਂ ਦਾ ਕੋਈ ਅੰਤ ਨਹੀਂ ਜੋ ਗਿਣੇ ਨਹੀਂ ਜਾ ਸਕਦੇ ਇਸ ਲਈ ਉਸ ਦੇ ਨਾਮ ਭੀ ਅਨਗਿਣਤ ਹਨ 'ਅਸੰਖ ਨਾਵ' - ਇਸੇ ਲਈ ਕਿਹਾ ਹੈ :

'ਤਵ ਸਰਬ ਨਾਮ ਕਥੈ ਕਵਨ'

ਤੇਰੇ ਕੰਮਾਂ ਨੂੰ ਵੇਖ ਕੇ ਤੇਰੇ ਨਾਮ ਰਖ ਲੈ ਗਏ ਹਨ-

## 'ਕਰਮ ਨਾਮ ਬਰਣਤ ਸੁਮਤ'

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਾਪ ਸਾਹਿਬ ਦੀ ਰਚਨਾ ਅੰਦਰ ਜਿਸ ਦੇ ਦੋ ਸੌ ਦੇ ਕਰੀਬ ਪਦੇ ਹਨ ਨਿਰੰਕਾਰ ਦੇ ਅਨੇਕ ਨਾਮਾਂ ਦੁਆਰਾ ਉਸ ਨੂੰ ਵਾਰ ਵਾਰ ਨਮਸਕਾਰ ਕੀਤੀ ਹੈ ਜਿਵੇਂ ।

'ਨਮਸਤ੍ਵੰ ਅਕਾਲੇ, ਨਮਸਤ੍ਵੰ ਕ੍ਰਿਪਾਲੇ,
ਨਮਸਤ੍ਵੰ ਅਰੂਪੇ, ਨਮਸਤ੍ਵੰ 'ਅਨੂਪੇ'

ਅਤੇ 'ਨਮੋ ਸ਼ਸਤ੍ਰ ਪਾਣੇ, ਨਮੋ ਅਸਤ੍ਰ ਮਾਣੇ'
ਨਮੋ ਪਰਮ ਗਿਆਤਾ, ਨਮੋ ਲੋਕ ਮਾਤਾ ।'

ਇਉਂ ਹੀ ਆਪ ਨੇ ਨਵੇਂ ਅਨੇਕ ਨਾਮਾਂ ਦੁਆਰਾ ਨਿਰੰਕਾਰ ਦੀ ਵਡਿਆਈ ਗਾਈ ਹੈ ਯਥਾ ।

'ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ'
ਸਰਬ ਬਿਸਵ ਰਚਿਓ ਸੁਯੰਭਵ,
ਗੜਨ ਭੰਜਨ ਹਾਰ'

ਕਿ ਪਾਕ ਬੇਐਬ ਹੈ, ਕਿ ਗੈਬੁਲ ਗੈਬ ਹੈ ਕਿ ਅਫਵੁਲ ਗੁਨਾਹ ਹੈ,ਕਿ ਸ਼ਾਹਨਸ਼ਾਹ ਹੈ ਕਿ ਕਾਰਨ ਕੁਨਿੰਦ ਹੈਂ, ਕਿ ਰੋਜ਼ੀ ਦਿਹੰਦ ਹੈਂ' ਜਾਂ

'ਕਰੀਮੁਲ ਕਮਾਲ ਹੈਂ, ਕਿ ਹੁਸਨਲ ਜਮਾਲ ਹੈਂ'

ਅਤੇ ਕਰਣਾਲਯ ਹੈ, ਅਰਿ ਘਾਲਯ ਹੈ, ਖਲ ਖੰਡਨ ਹੈ, ਮਹਿ ਮੰਡਨ ਹੈ ।

ਇਹ ਸਾਰੇ ਹੀ ਨਿਰੰਕਾਰ ਦੇ ਕਰਮ ਨਾਮ ਜਾਂ ਗੁਣ ਨਾਮ ਹਨ, ਜਿਨ੍ਹਾਂ ਦੁਆਰਾ ਉਹ ਲੋਕ ਸੂਝ ਦਾ ਵਿਸ਼ਾ

ਬਣਿਆ ਹੈ । ਇਹ ਅਤੇ ਅਜੇਹੇ ਹੋਰ ਸਾਰੇ ਗੁਣ ਜਾਂ ਕਰਮ ਨਾਮ ਨਿਰੰਕਾਰ ਦਾ ਸਰਗੁਣ ਸਰੂਪ ਦ੍ਰਿਸ਼ਟਾਉਂਦੇ ਹਨ। ਇਸ ਬਾਰੇ ਇਹ ਕਥਨ ਹੈ ।

'ਕਿਰਤਮ ਨਾਮ ਕਥੇ ਤੇਰੇ ਜਿਹਬਾ,
ਸਤਿਨਾਮੁ ਤੇਰਾ ਪਰਾ ਪੂਰਬਲਾ' 1083

ਅਰਥਾਤ ਨਿਰੰਕਾਰ ਜੀਓ ਤੇਰੀ ਭਾਂਤ ਭਾਂਤ ਦੀ ਕਿਰਤ ਤੋਂ ਤੇਰੇ ਅਨੇਕ ਨਾਮ ਮਨੁਖ ਨੇ ਜੀਭ ਦੁਆਰਾ ਕਥੇ ਹਨ, ਪਰ ਆਦਿ ਜੁਗਾਦ ਤੋਂ ਜਾਣਿਆ ਜਾਂਦਾ ਤੇਰਾ ਇਕੋ ਨਾਮ 'ਸਤਿ' (ਅਥਵਾ ਤੂੰ ਸਦਾ ਤੋਂ ਹੈ) ਹੀਂ ਹੈ। ਇਉਂ ਗੁਰਮਤਿ ਅੰਦਰ ਨਿਰੰਕਾਰ ਦੇ ਦੋ ਸਰੂਪ-
(1) ਨਿਰਗੁਣ ਜਦੋਂ ਉਸ ਦਾ ਕੋਈ ਗੁਣ ਪ੍ਰਗਟ ਨਹੀਂ ਸੀ ਅਤੇ (2) ਸਰਗੁਣ ਜਦੋਂ ਉਸ ਦੇ ਗੁਣਾਂ ਤੋਂ ਉਸ ਦੇ ਨਾਮ ਧਰੇ ਗਏ- ਪ੍ਰਵਾਣੇ ਗਏ ਹਨ। ਗੁਰਮਤਿ ਦੇ ਪਰਵੇਸ਼ ਤੋਂ ਪਹਿਲੋਂ ਦੀ ਭਾਰਤੀ ਵਿਚਾਰਧਾਰਾ ਨੇ ਨਿਰੰਕਾਰ ਦੇ ਇਸ ਸਰਗੁਣੀ ਸਰੂਪ ਨੂੰ ਆਮ ਫਹਿਮ ਅਥਵਾ ਸਭ ਕਿਸੇ ਦੇ ਸਮਝ ਆ ਸਕਣ ਯੋਗ ਬਨਾਉਣ ਲਈ ਉਸ ਨੂੰ ਮਨੁਖੀ ਸਰੂਪ ਦੇ ਦਿਤੇ ਹੋਏ ਸਨ, ਜਿਵੇਂ ਪੈਦਾ ਕਰਨ ਪਾਲਣ ਅਤੇ ਲੈ ਕਰਨ ਦੇ ਨਿਰੰਕਾਰ ਦੇ ਗੁਣਾਂ ਨੂੰ ਬ੍ਰਹਮਾ ਵਿਸ਼ਨੂ ਅਤੇ ਸ਼ਿਵ ਦੇ ਨਾਮ ਦੇ ਦਿਤੇ, ਬਲਕਿ ਨਿਰੰਕਾਰ ਦੇ ਸਰਗੁਣੀ ਸਰੂਪ ਨੂੰ ਲੋਕ ਸਮਝ ਗੋਚਰੇ ਕਰਨ ਲਈ ਉਸ ਦੇ ਅਵਤਾਰ ਧਾਰ ਕੇ ਸਮੇਂ ਸਮੇਂ ਸੰਸਾਰ ਤੇ ਵਿਚਰਨ ਦੇ ਸੰਕਲਪ (Incarnation theory) ਨੂੰ ਪ੍ਰਵਾਨ ਕਰ ਲਿਆ ਜਿਸ ਲੜੀ ਅੰਦਰ ਸ੍ਰੀ ਰਾਮ ਚੰਦਰ ਸ੍ਰੀ ਕ੍ਰਿਸ਼ਨ ਆਦਿ ਅਨੇਕ ਅਵਤਾਰ ਮੰਨੇ ਗਏ। ਨਿਰਗੁਣ ਨਿਰੰਕਾਰ ਦੀ ਸਰਗੁਣੀ

ਉਪਾਸ਼ਨਾ ਨੇ ਸਰੀਰਕ ਰੂਪ (Physical form) ਲੈ ਲਿਆ, ਬਲਕਿ ਇਸ ਤੋਂ ਹੋਰ ਹੇਠਾਂ ਜਾ ਕੇ ਉਸ ਸਰੀਰ ਦੇ ਪੱਥਰ ਦੇ ਬੁਤ ਜਾਂ ਤਸਵੀਰ ਨੂੰ ਹੀ ਨਿਰੰਕਾਰ ਦੀ ਸਰਗੁਣੀ ਹੋਂਦ ਮੰਨ ਕੇ ਇਨ੍ਹਾਂ ਦੀ ਪੂਜਾ ਸ਼ੁਰੂ ਕਰ ਦਿਤੀ, ਸਗੋਂ ਜੇਕਰ ਕਿਸੇ ਮੁੰਡੇ ਨੇ ਉਨ੍ਹਾਂ ਦੇ ਮਨੋ ਕਲਪਤ ਰਾਮ ਜਾਂ ਕ੍ਰਿਸ਼ਨ ਜੇਹਾ ਰੂਪ ਬਣਾ ਲਿਆ ਤਾਂ ਉਸ ਨੂੰ ਮੱਥਾ ਟੇਕਣਾ ਅਤੇ ਭੇਟਾ ਚੜ੍ਹਾਉਣੀ ਸ਼ੁਰੂ ਕਰ ਦਿਤੀ। ਏਥੇ ਹੀ ਬਸ ਨਹੀਂ ਕੀਤੀ ਸਗੋਂ ਅਣ-ਮਨੁਖੀ ਸਰੀਰ ਮਛ ਕਛ ਵਰਾਹ ਆਦਿ ਅਤੇ ਹਾਥੀ ਦਾ ਸਿਰ ਤੇ ਮਨੁਖੀ ਸਰੀਰ ਰਖਣ ਵਾਲਾ ਗਣੇਸ਼ ਵੀ ਨਿਰੰਕਾਰ ਦੇ ਅਵਤਾਰਾਂ ਵਿਚ ਗਿਣੇ ਗਏ ਅਤੇ ਉਨ੍ਹਾਂ ਨੂੰ ਨਿਰਗੁਣ ਦਾ ਸਰਗੁਣੀ ਸਰੂਪ ਮੰਨ ਲਿਆ।

ਨਿਰੰਕਾਰ ਦੀ ਅਜੇਹੀ ਸਰੀਰਕ ਉਪਸ਼ਨਾ ਅਤੇ ਨਿਰੰਕਾਰ ਦੇ ਅਵਤਾਰ ਧਾਰਨ (incarnation) ਦੇ ਲਈ ਗੁਰਮਤਿ ਅੰਦਰ ਉਕਾ ਹੀ ਕੋਈ ਥਾਉਂ ਨਹੀਂ। ਗੁਰਮਤਿ ਅੰਦਰ ਨਿਰੰਕਾਰ ਦੇ ਸਰਗੁਣੀ ਸਰੂਪ ਦਾ ਜੋ ਉਲੇਖ ਕੀਤਾ ਗਿਆ ਹੈ ਉਹ ਅਤਿ ਸੰਖੇਪ ਸ਼ਬਦਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦ ਆਦਿ ਵਿਚ ਇਉਂ ਦਿਤਾ ਹੈ।

'ੴ ਸਤਿ ਨਾਮੁ, ਕਰਤਾ ਪੁਰਖ, ਨਿਰਭਉ ਨਿਰਵੈਰੁ। ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਇਸ ਨੂੰ ਮੂਲ ਮੰਤਰ ਦਾ ਨਾਮ ਦਿਤਾ ਹੈ। ਇਸ ਮੂਲ ਮੰਤਰ ਵਿਚ ਆਏ ਸ਼ਬਦ 'ਅਜੂਨੀ ਸੈਭੰ' ਭਾਰਤੀ ਅਵਤਾਰ ਵਾਦ ਦੇ ਵਿਸ਼ਵਾਸ਼ ਦਾ ਪੂਰੇ ਤੌਰ ਤੇ ਖੰਡਨ ਕਰਦੇ ਹਨ, ਇਸ ਪਰਥਾਏ ਗੁਰੂ ਜੀ ਦਾ ਇਹ ਫੁਰਮਾਨ ਇਸ ਵਿਚਾਰ ਨੂੰ ਹੋਰ ਸਪਸ਼ਟ ਕਰਦਾ ਹੈ :

'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ' 1136
ਮੌਜੂਦਾ ਜ਼ਮਾਨੇ ਦੇ ਮਹਾਨ ਹਿੰਦੂ ਫਿਲਾਸਫਰ ਤੇ ਵਿਦਵਾਨ ਡਾ, ਰਾਧਾ ਕ੍ਰਿਸ਼ਨਨ ਨੇ ਆਪਣੀ ਪੁਸਤਕ (Recovery of Faith ਦਾ ਸਫਾ 165 ਤੇ ਇਸ ਖਿਆਲ ਦੀ ਪੁਸ਼ਟੀ ਇਉਂ ਕੀਤੀ ਹੈ :

'No individual, however great, can be an exhaustive expression of God, but each individual is a distinctive expression and brings out a characteristic of God's Being,' ਅਰਥਾਤ ਕੋਈ ਵਿਅਕਤੀ, ਭਾਵੇਂ ਕਿਤਨਾ ਵਡਾ ਵੀ ਕਿਉਂ ਨ ਹੋਵੇ ਰਬ ਦਾ ਸੰਪੂਰਨ ਰੂਪ ਨਹੀਂ ਹੋ ਸਕਦਾ, ਪ੍ਰੰਤੂ ਹਰ ਵਿਅਕਤੀ ਰਬ ਦੇ ਕਿਸੇ ਵਿਸ਼ੇਸ਼ ਗੁਣ ਦਾ ਪ੍ਰਗਟਾਵਾ ਕਰਦਾ ਤੇ ਇਉਂ ਉਸ ਦੀ ਹੋਂਦ ਦੇ ਉਸ ਗੁਣ ਨੂੰ ਹੀ ਪਰਤਖ ਕਰਦਾ ਹੈ ।

ਭਾਰਤੀ ਅਵਤਾਰਵਾਦ ਬਾਰੇ ਡਾ. ਰਾਧਾ ਕ੍ਰਿਸ਼ਨਨ ਦੇ ਖਿਆਲ ਵਧੇਰੇ ਕਰਕੇ ਗੁਰਮਤਿ ਵਿਚਾਰਧਾਰਾ ਨਾਲ ਮਿਲਦੇ ਹਨ । ਪੁਸਤਕ ਦੇ ਸਫਾ 165, 166 ਤੇ ਉਹ ਲਿਖਦੇ ਹਨ :

There is a tendency both in the East in the West to look upon god-men as incarnations of the Supreme. Rama, the Budha, Jesus have all been treated as special manifestations of the Supreme..... An Avtar or incarnation could be of no use to man-

kind, if he were not as other men are, learning as other men do, through trial and suffering. If he were God, it would be impossible for us to imitate him. He must be a man like ourselves, who has fought and failed and fought again.' ਅਰਥਾਤ 'ਪੂਰਬ ਅਤੇ ਪੱਛਮ ਦੋਹੀਂ ਥਾਈਂ ਰਬ ਰਸੀਦਾ ਆਦਮੀਆਂ ਨੂੰ ਸਰਬ ਸੰਪੂਰਨ ਰਬ ਦਾ ਅਵਤਾਰ ਜਾਨਣ ਦਾ ਵਿਚਾਰ ਕੰਮ ਕਰਦਾ ਹੈ। ਰਾਮ ਬੁਧ ਅਤੇ ਈਸਾ ਮਸੀਹ ਨੂੰ ਸਰਬ ਸੰਪੂਰਨ ਰਬ ਦਾ ਹੀ ਵਿਗੇਸ਼ ਜ਼ਹੂਰ ਸਮਝਿਆ ਜਾਂਦਾ ਹੈ......ਜੇਕਰ ਅਵਤਾਰ ਹੋਰ ਮਨੁਖਾਂ ਵਾਂਗ ਇਕ ਮਨੁਖ ਨਹੀਂ ਅਤੇ ਉਨ੍ਹਾਂ ਵਾਂਗ ਹੀ ਉਸਦੀ ਜੀਵਨ ਉਸਾਰੀ ਘਾਲਣਾ ਘਾਲਦੇ ਅਤੇ ਦੁਨੀਆਵੀ ਦੁਖਾਂ ਸੁਖਾਂ ਵਿਚੋਂ ਲੰਘਦੇ ਹੋਏ, ਨਹੀਂ ਹੋਈ, ਤਾਂ ਉਸ ਤੋਂ ਮਨੁਖਤਾ ਨੂੰ ਕੀ ਲਾਭ ਪੁਜ ਸਕਦਾ ਹੈ? ਜੇਕਰ ਉਹ ਰਬ ਹੈ ਤਾਂ ਅਸੀਂ ਮਨੁਖ ਹੁੰਦੇ ਹੋਏ ਉਸ ਦੇ ਨਕਸ਼ੇ ਕਦਮਾਂ ਤੇ ਕਿਵੇਂ ਤੁਰ ਸਕਦੇ ਹਾਂ? ਉਸ ਦਾ ਸਾਡੇ ਜੇਹਾ ਮਨੁਖ ਹੋਣਾ ਅਤੇ ਸਾਡੇ ਵਾਂਗ ਹੀ ਘੁਲਾਈ ਕਰਨਾ, ਡਿਗਣਾ ਤੇ ਫਿਰ ਘੁਲਾਈ ਕਰਨਾ ਜ਼ਰੂਰੀ ਹੈ।' ਡਾ. ਰਾਧਾ ਕ੍ਰਿਸ਼ਨਨ ਦੇ ਇਹ ਸ਼ਬਦ ਸਿਖ ਗੁਰੂ ਸਾਹਿਬਾਨ ਤੇ ਅੱਖਰ ਅੱਖਰ ਪੂਰੇ ਉਤਰਦੇ ਹਨ।

ਗੁਰੂ ਸਾਹਿਬਾਨ ਨੇ ਕਦੀ ਭੀ ਆਪਣੇ ਆਪ ਨੂੰ ਨਿਰੰਕਾਰ ਦਾ ਅਵਤਾਰ (incarnation) ਹੋਣਾ ਨਹੀਂ ਦ੍ਰਿੜਾਇਆ ਬਲਕਿ ਇਥੋਂ ਤਕ ਕਿਹਾ ਹੈ ਕਿ 'ਸੜ ਜਾਏ ਉਹ ਮੂੰਹ ਜੋ ਇਹ ਕਹਿੰਦਾ ਹੈ ਕਿ ਠਾਕਰ (ਨਿਰੰਕਾਰ)

ਮਾਤਾ ਦੇ ਪੇਟ ਤੋਂ ਜਨਮ ਲੈਂਦਾ ਹੈ। ਗੁਰੂ ਨਾਨਕ ਦੇਵ ਜੀ ਆਪਣੇ ਬਾਰੇ ਕਹਿੰਦੇ ਹਨ :

'ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ
ਕੋਈ ਆਖੈ ਆਦਮੀ ਨਾਨਕੁ ਵੇਚਾਰਾ
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ' 991

ਅਤੇ 'ਮੁਲ ਖਰੀਦੀ ਲਾਲਾ ਗੋਲਾ,
ਮੇਰਾ ਨਾਉਂ ਸੁਭਾਗਾ' 991

ਗੁਰੂ ਗੋਬਿੰਦ ਸਿੰਘ ਜੀ ਹੋਰ ਸਪਸ਼ਟ ਸ਼ਬਦਾਂ ਵਿਚ ਦਸਦੇ ਹਨ :

'ਮੈਂ ਹਉਂ ਪਰਮ ਪੁਰਖ ਕੋ ਦਾਸਾ,
ਦੇਖਣ ਆਇਓ ਜਗਤ ਤਮਾਸਾ'

ਅਤੇ 'ਜੋ ਮੋ ਕਉ ਪਰਮੇਸਰ ਉਚਰ ਹੈਂ,
ਤੇ ਸਭ ਨਰਕ ਕੁੰਡ ਮੇਂ ਪਰਹੈਂ'
ਮੋ ਕਉ ਦਾਸ ਤਵਨ ਕਾ ਜਾਨੋ,
ਯਾ ਮੈਂ ਭੇਦ ਨ ਰੰਚ ਪਛਾਨੋ'

ਦਸਾਂ ਹੀ ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਮਨੁਖੀ ਸਮਾਜ ਦਾ ਅੰਗ ਸਮਝਦੇ ਹੋਏ ਹੋਰ ਮਨੁਖਾਂ ਵਾਂਗ ਘਾਲ ਕਮਾਈ ਵਾਲੇ ਪਰ ਆਦਰਸ਼ਕ (ideal) ਜੀਵਨ ਜੀਵੇ ਤਾਂ ਕਿ ਲੋਕ ਗੁਰੂ ਸਾਹਿਬਾਨ ਵਲੋਂ ਆਦਰਸ਼ਕ ਜੀਵਨ ਦੇ ਪਾਏ ਪੂਰਨਿਆਂ ਤੇ ਚਲ ਕੇ ਉਨ੍ਹਾਂ ਜੇਹਾ ਜੀਵਨ ਜੀਉਣ। ਗੁਰੂ ਨਾਨਕ ਦੇਵ ਜੀ ਦੇ ਘਾਲ ਕਮਾਈ ਵਾਲੀ ਰਹਿਣੀ ਦਾ ਹਵਾਲਾ ਭਾਈ ਗੁਰਦਾਸ ਜੀ ਨੇ ਇਉਂ ਦਿਤਾ ਹੈ :

'ਪਹਿਲਾ ਬਾਬੇ ਪਾਯਾ ਬਖਸ਼ਦਰ,

ਪਿਛੋਂ ਦੇ ਫਿਰ ਘਾਲ ਕਮਾਈ'
ਰੇਤ ਅੱਕ ਆਹਾਰ ਕਰ,
ਰੋੜਾ ਕੀ ਗੁਰ ਕਰੀ ਵਿਛਾਈ
ਭਾਰੀ ਕਰੀ ਤਪੱਸਿਆ ਬਡੇ ਭਾਗ,
ਹਰਿ ਸਿਉਂ ਬਣਿ ਆਈ'

ਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਸਾਰੇ ਗੁਰੂ ਸਾਹਿਬਾਨ ਦੇ ਘਾਲ ਕਮਾਈ ਵਾਲੇ ਜੀਵਨਾਂ ਦੀਆਂ ਵਾਰਤਾਵਾਂ ਸੂਰਜਵਤ ਰੋਸ਼ਨ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਮੁਚੇ ਖਾਲਸੇ ਦੇ ਰੂਪ ਰਹਿਣੀ ਅਤੇ ਕਰਣੀ ਨੂੰ ਨਿਜ ਅਨੁਸਾਰ ਢਾਲੇ ਜਾਣ ਅਤੇ ਉਹੀ ਅੰਮ੍ਰਿਤ ਜੋ ਆਪ ਨੇ ਪੰਜ ਪਿਆਰਿਆਂ ਪਾਸੋਂ ਲਿਆ ਸੀ ਹਰ ਸਿਖ ਲਈ ਜ਼ਰੂਰੀ ਦਸਦੇ ਹੋਏ ਆਪਣੇ ਅਤੇ ਖਾਲਸੇ ਵਿਚਾਲੇ ਸਾਰੇ ਭਿੰਨ ਭੇਦ ਖਤਮ ਕਰ ਦੇਣ ਦੇ ਹੁਕਮ ਦਿਤੇ।

'ਖਾਲਸਾ ਮੇਰਉ ਰੂਪ ਹੈ ਖਾਸ,
ਖਾਲਸੇ ਮਾਹਿ ਹਉ ਕਰਉ ਨਿਵਾਸ'

ਸਾਡਾ ਇਹ ਕੁਝ ਲਿਖਣ ਦਾ ਭਾਵ ਕੇਵਲ ਏਨਾ ਹੀ ਹੈ ਕਿ ਗੁਰੂ ਸਾਹਿਬ ਦਾ ਜੀਵਨ ਇਕ ਆਦਰਸ਼ ਹੈ ਜਿਸ ਜੇਹਾ ਹਰ ਸਿਖ ਨੇ ਹੋਣਾ ਹੈ ਤਾਂ ਹੀ ਉਹ ਗੁਰੂ ਦੇ ਰੂਪ ਵਾਲਾ ਹੋਵੇਗਾ। ਗੁਰੂ ਤਥਾ ਸਤਿਗੁਰੂ ਦੀ ਪ੍ਰੀਭਾਸ਼ਾ ਸੁਖਮਨੀ ਦੀ ਬਾਣੀ ਅੰਦਰ ਇਉਂ ਕੀਤੀ ਹੈ :

'ਸਤਿ ਪੁਰਖੁ ਜਿਨਿ ਜਾਨਿਆ,
ਸਤਿਗੁਰੂ ਤਿਸ ਕਾ ਨਾਉ' ਅਥਵਾ

ਸਤਿ ਪੁਰਖੁ' ਨਿਰੰਕਾਰ ਦੀ ਪਛਾਣ ਕਰ ਲੈਣੀ ਹੀ ਗੁਰੂ

ਦਾ ਵਿਸ਼ੇਸ਼ ਗੁਣ ਹੈ। ਇਉਂ ਗੁਰੂ ਦੇ ਰੂਪ ਵਾਲੇ ਸਿਖ ਲਈ ਵੀ ਨਿਰੰਕਾਰ ਨਾਲ ਜਾਣ ਪਛਾਣ ਬਨਾਉਣੀ ਜ਼ਰੂਰੀ ਹੈ ਇਹ ਕਿਉਂ ਜ਼ਰੂਰੀ ਹੈ ਜਾਂ ਐਸੀ ਜਾਣ ਪਛਾਣ ਬਨਾਉਣ ਦਾ ਕੀ ਲਾਭ ਹੈ ? ਜ਼ਿੰਦਗੀ ਦੇ ਸਾਧਾਰਨ ਵਿਹਾਰਕਾਰ ਵਿਚ ਵੀ ਅਕਸਰ ਵੇਖਿਆ ਜਾਂਦਾ ਹੈ ਕਿ ਅਗਰ ਪਰਦੇਸ ਜਾਂ ਕਿਸੇ ਅਣਜਾਣੀ ਜਗ੍ਹਾ ਤੇ, ਜਿਥੇ ਸਾਡੀ ਵਾਕਫੀ ਨਹੀਂ, ਸਾਡੀ ਜਾਣ ਪਛਾਣ ਵਾਲਾ ਕੋਈ ਬੰਦਾ ਸਾਨੂੰ ਮਿਲ ਪਵੇ ਤਾਂ ਸਾਨੂੰ ਪਰਤੀਤ ਹੁੰਦਾ ਹੈ ਜਿਵੇਂ ਕੋਈ ਸਹਾਰਾ ਮਿਲ ਗਿਆ ਹੋਵੇ। ਇਉਂ ਹੀ ਆਦਮੀ ਦੀ ਮੌਤ ਪਿਛੋਂ, ਜਦੋਂ ਸਾਰੇ ਸਾਕ ਸੰਬੰਧ ਅਤੇ ਧਨ ਪਦਾਰਥ ਜਿਨ੍ਹਾਂ ਨਾਲ ਮਨੁਖ ਦਾ ਪਰਚਾ ਪਿਆ ਹੁੰਦਾ ਹੈ, ਪਿਛੇ ਰਹਿ ਜਾਂਦੇ ਅਤੇ ਉਸ ਦੀ ਆਤਮਾ (ਰੂਹ) ਨੂੰ ਇਕੱਲੇ ਹੀ ਵਿਚਰਨਾ ਪੈਂਦਾ ਹੈ ਉਸ ਵਲੇ ਕਿਸੇ ਜਾਣੂ ਪਛਾਣੂ ਦਾ ਮਿਲ ਜਾਣਾ ਅਤਿ ਵਡਾ ਸਹਾਰਾ ਹੁੰਦਾ ਹੋਵੇਗਾ ਅਜੇਹਾ ਸਹਾਰਾ ਦੇਣ ਵਾਲਾ ਜਾਣੂ ਪਛਾਣੂ ਕੇਵਲ ਨਿਰੰਕਾਰ ਹੀ ਹੋ ਸਕਦਾ ਹੈ ਬਸ਼ਰਤੇ ਕਿ ਅਸੀਂ ਆਪਣੇ ਜੀਵਨ ਕਾਲ ਸਮੇਂ ਉਸ ਨਾਲ ਜਾਣ ਪਛਾਣ ਬਨਾ ਲਈ ਹੋਵੇ ਇਸ ਪਰਥਾਇ ਹੀ ਇਹ ਫੁਰਮਾਨ ਹੈ :

ਜਹ ਪੰਥਿ ਤੇਰਾ ਕੋ ਨ ਸਿਞਾਨੂ
ਹਰਿ ਕਾ ਨਾਮੁ ਤਹ ਨਾਲਿ ਪਛਾਨੂ 264

ਪਰ ਨਿਰੰਕਾਰ ਨਾਲ ਇਹ ਜਾਣ ਪਛਾਣ ਕਿਵੇਂ ਬਣੇ ? ਦੁਨੀਆਂ ਅੰਦਰ ਵਿਚਰਦਿਆਂ ਕਿਸੇ ਨਾਲ ਸਾਡੀ ਜਾਣ ਪਛਾਣ ਤਦੇ ਹੀ ਬਣਦੀ ਹੈ ਜੇ ਅਸੀਂ ਕੁਝ ਸਮਾਂ ਉਸ ਨਾਲ ਗੁਜ਼ਾਰਿਆ ਹੋਵੇ ਅਤੇ ਉਸ ਗੁਜ਼ਰੇ ਸਮੇਂ ਦੀ ਯਾਦ ਸਾਡੇ ਅੰਦਰ ਵਸ ਗਈ ਹੋਵੇ ਅਥਵਾ ਉਹ ਭੁਲ ਨ ਜਾਵੇ।

ਐਸਾ ਤਦੋਂ ਹੀ ਹੋਵੇਗਾ ਜੇ ਉਸ ਨਾਲ ਗੁਜ਼ਾਰੀਆਂ ਘੜੀਆਂ ਦਾ ਅਸੀਂ ਰਸ ਮਾਣਿਆ ਹੈ।

ਸਾਡੀ ਕਿਸੇ ਨਾਲ ਜਾਣ ਪਛਾਣ ਵਾਰ ਵਾਰ ਮਿਲਣ ਨਾਲ ਗੂੜ੍ਹੀ ਹੁੰਦੀ ਜਾਂਦੀ ਅਤੇ ਕਈ ਵਾਰ ਦੋਸਤੀ ਤਕ ਵੀ ਬਣ ਜਾਂਦੀ ਹੈ ਬਲਕਿ ਜੇ ਦੋਸਤ ਦੀ ਤੁਹਾਡੇ ਨਾਲ ਕੀਤੀ ਨੇਕੀ ਜਾ ਭਲਾਈ ਦਾ ਅਹਿਸਾਸ ਤੁਹਾਨੂੰ ਹੋ ਜਾਵੇ ਤਾਂ ਉਹ ਦੋਸਤ ਹੋਰ ਨੇੜੇ ਹੋਇਆ ਭਾਸਦਾ, ਤੁਹਾਡੀ ਉਸ ਨਾਲ ਨਿੱਘ ਵਧਦੀ, ਉਸ ਦੇ ਸ਼ੁਕਰ ਦਾ ਥਾਂ ਲੈਂਦੀ ਅਤੇ ਉਸ ਲਈ ਡੂੰਘਾ ਸਤਿਕਾਰ ਤੇ ਪਿਆਰ ਬਣ ਜਾਂਦਾ ਹੈ। ਜਿਉਂ ਜਿਉਂ ਇਹ ਪਿਆਰ ਵਧਦਾ ਹੈ ਦੋਸਤ ਦਾ ਵਿਛੋੜਾ ਅਸਹਿ ਹ ਜਾਂਦਾ ਹੈ। ਅਜੇਹੀ ਗੱਲ ਹੀ ਨਿਰੰਕਾਰ ਨਾਲ ਜਾਣ ਪਛਾਨ ਬਨਾਉਣ ਅਤੇ ਉਸ ਨਾਲ ਪਿਆਰ ਪਾ ਲੈਣ ਦੀ ਹੈ, ਪਰ ਇਸ ਵਿਚ ਮੁਸ਼ਕਲ ਇਹ ਹੈ ਕਿ ਇਹ ਅਣ ਦਿਸਦੀ ਅਤੇ ਆਕਾਰ ਰਹਿਤ ਹੋਂਦ ਦਾ ਪਿਆਰ ਹੈ। ਮਨੁਖ ਦੀ ਮਨੁਖ ਨਾਲ ਜਾਣ ਪਛਾਣ ਤੇ ਪਿਆਰ ਆਪਸ ਵਿਚ ਮਿਲਣ ਤੇ ਅਥਵਾ ਦੇਹ ਦੀ ਆਪਸ ਵਿਚ ਹੁੰਦੀ ਹੈ ਜਦੋਂ ਕਿ ਨਿਰੰਕਾਰ ਨਾਲ ਜਾਣ ਪਛਾਣ ਤੇ ਪਿਆਰ ਇਕ ਪਾਸੜ, ਖਾਸ ਕਰ ਸ਼ੁਰੂ ਵਿਚ, ਮਨੁਖ ਵਲੋਂ ਹੀ ਹੋਣੀ ਹੁੰਦੀ ਹੈ ਅਤੇ ਚੂੰਕਿ ਨਿਰੰਕਾਰ ਦਾ ਪਰਤੱਖ ਦਿਸਦਾ ਸਰੂਪ ਕੋਈ ਨਹੀਂ, ਮਨੁਖ ਨੇ ਉਸ ਦੇ ਗੁਣਾਂ ਦਾ ਧਿਆਨ ਧਰਨਾ ਅਤੇ ਉਨ੍ਹਾਂ ਗੁਣਾਂ ਰਾਹੀਂ ਉਸ ਦੀ ਪਛਾਣ ਆਪ ਕਰਨੀ ਹੁੰਦੀ ਹੈ। ਅਥਵਾ ਉਸ ਦੇ ਗੁਣਾਂ ਵਿਚ ਮਨ ਜੋੜ ਕੇ ਉਸ ਦਾ ਨਾਮ ਲੈਣਾ ਹੁੰਦਾ ਹੈ। ਇਸ ਪਰਥਾਏ ਹੀ ਗੁਰੂ ਜੀ ਦਾ ਫੁਰਮਾਣ ਹੈ :

ਪਰ ਗੁਣਾਂ ਦੀ ਸਾਰ ਵੀ ਮਨੁਖ ਨੂੰ ਉਨ੍ਹਾਂ ਗੁਣਾਂ ਦਾ ਜਾਣਕਾਰ ਹੀ ਦੇ ਸਕਦਾ ਹੈ। ਅਜੇਹਾ ਜਾਣਕਾਰ ਗੁਰੂ ਹੈ ਜੋ ਇਹ ਜਾਣਕਾਰੀ ਆਪਣੇ ਬੋਲਾਂ ਤਥਾ ਬਾਣੀ ਜਾਂ ਸ਼ਬਦ ਰਾਹੀਂ ਦੇਂਦਾ ਹੈ :

'ਗੁਨ ਕਹੁ ਹਰਿ ਲਹੁ ਕਰ ਸੇਵਾ ਸਤਿਗੁਰ'

ਅਥਵਾ ਗੁਰੂ ਦੀ ਸਰਣ ਵਿਚ ਜਾ ਕੇ ਹੀ ਹਰੀ ਦੇ ਗੁਣਾਂ ਦੀ ਸੂਝ ਪ੍ਰਾਪਤ ਕਰੋ ਅਤੇ ਉਨ੍ਹਾਂ ਗੁਣਾਂ ਦਾ ਵਾਰ-2 ਚਿੰਤਨ ਕਰੋ। ਗੁਰੂ ਦਾ ਸ਼ਬਦ ਤਥਾ ਗੁਰੂਬਾਣੀ ਸਮੁਚੇ ਤੌਰ ਨਿਰੰਕਾਰ ਦੇ ਸਰਗੁਣੀ ਸਰੂਪ ਦੀ ਵਿਆਖਿਆ ਅਥਵਾ ਉਸ ਦੇ ਗੁਣਾਂ ਦਾ ਹੀ ਵਰਨਣ ਹੈ। ਇਉਂ ਹੀ ਗੁਰਬਾਣੀ ਦਾ ਪਿਆਰ ਸਹਿਤ ਧਿਆਨ ਪੂਰਬਕ ਕੀਤਾ ਉਚਾਰਨ ਤਥਾ ਕੀਰਤਨ ਉਨ੍ਹਾਂ ਗੁਣਾਂ ਦੀ ਹੀ ਯਾਦ ਹੈ। ਇਉਂ ਗੁਣਾਂ ਦਾ ਚਿੰਤਨ ਹੀ ਨਿਰੰਕਾਰ ਦਾ ਸਿਮਰਨ ਸਿਧ ਹੁੰਦਾ ਹੈ।

ਸਿਮਰਨ ਦੀ ਲੋੜ, ਜਿਵੇਂ ਅਸੀਂ ਵੇਖਿਆ ਹੈ, ਨਿਰਕਾਰ ਨਾਲ ਜਾਣ ਪਛਾਣ ਬਨਾਉਣ ਲਈ ਹੈ ਪਰ ਇਹ ਜਾਣ ਪਛਾਣ ਦਲੀਲ ਬਾਜ਼ੀ ਦੁਆਰਾ ਨਹੀਂ ਪਾਈ ਜਾ ਸਕਦੀ। ਇਕ ਵਿਦਵਾਨ ਦਾ ਇਸ ਬਾਰੇ ਕਥਨ ਹੈ : 'Truth can never be realized by logic. Devine love, Divine knowledge or God realisation can never be attaimed by indulgence in argumentation or controversial reasoning' ਅਥਵਾ ਸਚਾਈ ਅਤੇ ਰਬੀ ਪਿਆਰ ਤੇ ਰਬੀ ਜਾਣ ਪਛਾਨ ਵਾਦ

ਵਿਵਾਦ ਤਥਾ ਦਲੀਲਬਾਜ਼ੀ ਦੁਆਰਾ ਨਹੀਂ ਮਿਲਦੇ। ਸਤਿਗੁਰੂ ਇਸ ਦੀ ਜੁਗਤ ਇਉਂ ਦਸਦੇ ਹਨ :

'ਸਚੁ ਤਾਂ ਪਰੁ ਜਾਣੀਐ,
ਜਾ ਸਚਿ ਧਰੇ ਪਿਆਰ
ਨਾਉਂ ਸੁਣਿ ਮਨੁ ਰਹਸੀਐ,
ਤਾਂ ਪਾਏ ਮੋਖਿ ਦੁਆਰੁ' 468

ਜੇਕਰ ਨਾਮ ਸੁਣ ਕੇ ਜਾਂ ਰਸਨਾ ਦੁਆਰਾ ਉਚਾਰ ਕੇ ਮਨ ਨੂੰ ਹੁਲਾਰਾ ਨਹੀਂ ਆਇਆ ਤਾਂ ਉਹ ਨਿਰਾ ਕਹਿਣਾ ਸੁਣਨਾ ਹੀ ਹੈ ਸਿਮਰਨ ਨਹੀਂ ਸਿਮਰਨ ਦੀ ਪੌੜੀ ਚੜ੍ਹਨ ਲਈ ਪੌੜੀ ਦੇ ਕੁਝ ਡੰਡਿਆਂ ਤੇ ਚੜ੍ਹ ਕੇ ਸਿਮਰਨ ਦੀ ਅਵਸਥਾ ਤੇ ਪੁਜਿਆ ਜਾ ਸਕਦਾ ਹੈ ਇਹ (pre-requisites) ਹਨ ਉਸ ਅਵਸਥਾ ਤੇ ਪਹੁੰਚਣ ਲਈ, ਇਹ ਡੰਡੇ ਹਨ।

(1) ਨਾਮ ਦਾ ਸੁਨਣਾ ਉਚਾਰਨ ਜਾਂ ਗਾਉਣਾ।

(2) ਜੋ ਸੁਣਿਆ ਜਾਂ ਉਚਾਰਿਆ ਜਾ ਰਿਹਾ ਹੈ ਉਸ ਵਿਚ ਨਿਰੰਤਰ ਧਿਆਨ ਦਾ ਜੁੜਿਆ ਹੋਣਾ।

(3) ਉਚਾਰੇ ਜਾਂ ਸੁਣੇ ਸ਼ਬਦਾਂ ਨੂੰ ਵਿਚਾਰਦੇ ਹੋਇ ਭਾਵ ਨੂੰ ਸਮਝਣਾ (ਮਨ ਵਿਚਾਰਿ ਹਰਿ ਜਪ ਕਰੇ)

(4) ਇਸ ਵਿਚਾਰ ਨੂੰ ਗ੍ਰਹਿਣ ਕਰਦੇ ਹੋਏ ਵਿਸਮਾਦ ਤਥਾ ਹੁਲਾਰੇ ਦੀ ਦਸ਼ਾ ਦਾ ਅਨੁਭਵ ਹੋਣਾ।

(5) ਪਿਆਰ ਦਾ ਉਪਜਨਾ ਅਤੇ

(6) ਲਿਵ ਦਾ ਲਗ ਜਾਣਾ।

ਏਨਾ ਕੁਝ ਵਾਪਰ ਜਾਣ ਨਾਲ ਹੀ ਸਿਮਰਨ ਵਾਲੀ

ਅਵਸਥਾ ਬਣੇਗੀ। ਪਰ ਅਜੇਹੀ ਘਾਲਣਾ ਵਾਰ ਵਾਰ ਘਾਲਣੀ ਅਤੇ ਇਸ ਦਾ ਅਭਿਆਸੀ ਹੋ ਜਾਣਾ ਹੈ। ਇਸ ਦੀ ਤਾਕੀਦ ਸਤਿਗੁਰੂ ਇਉਂ ਕਰਦੇ ਹਨ :

'ਊਠਤ ਬੈਠਤ ਸੋਵਤ ਧਿਆਈਐ,
ਮਾਰਗਿ ਚਲਤ ਹਰੇ ਹਰਿ ਗਾਈਐ' 386

ਪਰ ਐਸੀ ਘਾਲ ਇਕ ਗ੍ਰਹਸਥੀ ਦੁਨੀਆਦਾਰ ਲਈ ਸੰਭਵ ਬਨਾਉਣ ਦੇ ਵੀ ਸਾਧਨ ਤਥਾ ਜੁਗਤਾਂ ਹਨ ਜਿਨ੍ਹਾਂ ਨੂੰ ਅਪਨਾਉਣ ਨਾਲ ਇਹ ਕਠਨ ਘਾਲ ਵੀ ਸਹਿਜ ਬਣ ਜਾਂਦੀ ਹੈ।

ਅਜੇਹਾ ਪਹਿਲਾ ਸਾਧਨ ਨਿਰੰਕਾਰ ਦੀਆਂ ਅਨੰਤ ਬਖਸ਼ਸ਼ਾਂ ਦਾ ਅਹਿਸਾਸ ਹੋਣਾ ਅਤੇ ਉਨ੍ਹਾਂ ਲਈ ਨਿਰੰਕਾਰ ਦਾ ਸ਼ੁਕਰ ਗੁਜ਼ਾਰ ਹੋਣਾ ਹੈ ਜਿਵੇਂ ਰਾਤ ਭਰ ਸੁਖ ਦੀ ਨੀਂਦ ਮਾਣੀ ਹੈ, ਵਾਹਿਗੁਰੂ ਤੇਰਾ ਲਖ ਲਖ ਸ਼ੁਕਰ ਹੈ, ਮੇਰੇ ਜਿਹੇ ਕਈ ਮਨੁਖਾਂ ਨੇ ਵਿਲਕਦੇ ਤੇ ਕਲਪਦੇ ਹੋਏ ਰਾਤ ਕਟੀ ਹੈ :

'ਜਿਹ ਪ੍ਰਸਾਦਿ ਸੁਖਿ ਸੇਜ ਸੁਈਜੈ,
ਮਨ ਆਠ ਪਹਰੁ ਤਾ ਕਾ ਜਸ ਗਾਵੀਜੈ'

ਗੁਰੂ ਜੀ ਮਨੁਖ ਦਾ ਧਿਆਨ ਉਸ ਦੀ ਮੁਢਲੀ ਹਾਲਤ ਵਲ ਦਿਵਾਉਂਦੇ ਹੋਏ ਉਸ ਨੂੰ ਪੁਛਦੇ ਹਨ :

'ਕਵਨ ਮੂਲ ਤੇ ਕਵਨ ਦ੍ਰਿਸਟਾਨੀ'

ਅਰਥਾਤ ਤੇਰਾ ਮੂਲ (ਆਦ) ਕੀ ਸੀ ਜਿਸ ਤੋਂ ਤੈਨੂੰ ਸੁੰਦਰ ਸੁਣੱਖਾ ਸਰੀਰ ਤੇ ਜਵਾਨ ਬਣਾ ਦਿਤਾ। ਤੇਰਾ ਇਹ ਸੋਹਣਾ

ਸਰੀਰ ਆਪਣੇ ਆਢ ਕਾਲ ਵਿਚ ਤੇਰੇ ਪਿਤਾ ਦੀ ਬਿਦ ਧਾਰਾ ਦੀ ਇਕ ਬੂੰਦ ਵਿਚ ਤੇਰੇ ਜਹੇ ਅਨੇਕਾਂ ਹੋਰ ਕਿਰਮਾਂ ਨਾਲ ਤਾਰੀਆਂ ਲਾਉਂਦਾ ਸੀ, ਤੂੰ ਏਨਾ ਬੇਮਲੂਮਾ ਤੇ ਸੂਖਮ ਸੈਂ ਕਿ ਤੂੰ ਦਿਖਾਈ ਭੀ ਨਹੀਂ ਦੇਂਦਾ ਸੈਂ ਮਾਈਕ੍ਰੋਸਕੋਪ ਦੇ ਸ਼ੀਸ਼ੇ ਹੇਠ ਵੇਖਿਆਂ ਤੇਰੇ ਪਿਤਾ ਦੇ ਬੀਰਜ ਦੀ ਨਨ੍ਹੀ ਜੇਹੀ ਬੂੰਦ ਵਡੇ ਛੱਪੜ ਦੀ ਨਿਆਈਂ ਲਗਦੀ ਸੀ, ਜਿਸ ਛੱਪੜ ਵਿਚ ਤੇਰੇ ਜਹੇ ਅਨੇਕ ਕਿਰਮ ਤਾਰੀਆਂ ਲਾਉਂਦੇ ਸਨ, ਤੇਰੀ ਉਸ ਹਾਲਤ ਤੋਂ ਨਿਰੰਕਾਰ ਨੇ ਤੇਰਾ ਸੋਹਣਾ ਸੁਣੱਖਾ ਸਰੀਰ ਘੜ ਕੇ ਕਈ ਮਹੀਨੇ ਤੈਨੂੰ ਤੇਰੀ ਮਾਂ ਦੇ ਗਰਭ ਕੁੰਡਲ ਦੀ ਅਗਨੀ ਵਿਚ ਪਾਲਿਆ ਸਾਂਭਿਆ ਤੇ ਫਿਰ :

'ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ
ਗਰਭ ਅਗਨਿ ਮਹਿ ਜਿਨਹਿ ਉਬਾਰਿਆ
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ
ਭਰਿ ਜੋਬਨ ਭੋਜਨ ਸੁਖ ਸੂਧ' 266

ਕੀ ਇਹ ਸਾਰਾ ਕੁਛ ਤੇਰੇ ਉਪਰ ਨਿਰੰਕਾਰ ਦੀ ਅਪਾਰ ਬਖਸ਼ਸ਼ ਨਹੀਂ, ਜਿਸ ਲਈ ਤੈਨੂੰ ਨਿਰੰਕਾਰ ਦਾ ਹਰ ਵਕਤ ਸ਼ੁਕਰ ਕਰਨਾ ਚਾਹੀਦਾ ਹੈ ? ਫਿਰ :

'ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ
ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ
'ਸੁਖਦਾਈ ਪਵਨ ਪਾਵਕੁ ਅਮੁਲਾ
ਜਿਹ ਪ੍ਰਸਾਦਿ ਭੋਗਹਿ ਸਭ ਰਸਾ
ਸਗਲ ਸਮਗ੍ਰੀ ਸੰਗਿ ਸਾਥਿ ਬਸਾ
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ' 267

ਕੀ ਏਡੇ ਮੇਹਰਵਾਨ ਨਿਰੰਕਾਰ ਦਾ ਤੈਨੂੰ ਹਰ ਪਲ ਸੁਕਰ ਨਹੀਂ ਕਰਨਾ ਚਾਹੀਦਾ ਹੈ ?

ਫਿਰ 'ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ'
'ਜਿਹ ਪ੍ਰਸਾਦਿ ਗ੍ਰਿਹਿ ਸੰਗਿ ਸੁਖ ਬਸਨਾ'
'ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ' 269

'ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ'
'ਜਿਹ ਪ੍ਰਸਾਦਿ ਤੇਰਾ ਓਲਾ ਰਹਤ'
'ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ'
'ਜਿਹ ਪ੍ਰਸਾਦਿ ਬਾਗ ਮਿਲਖ ਧਨਾ'
'ਜਿਹ ਪ੍ਰਸਾਦਿ ਤੂੰ ਆਚਾਰ ਬਿਓਹਾਰੀ'
'ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ'
'ਜਿਹ ਪ੍ਰਸਾਦਿ ਤੇਰੀ ਪਤਿ ਰਹੈ'
'ਜਿਹ ਪ੍ਰਸਾਦਿ ਤੂ ਪ੍ਰਗਟੁ ਸਸਾਰਿ'
'ਜਿਹ ਪ੍ਰਸਾਦਿ ਹਸਤ ਕਰ ਚਲਹਿ'
'ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ' 270

'ਪ੍ਰਭ ਦਇਆ ਤੇ ਮਤਿ ਊਤਮ ਹੋਇ' 271

ਏਨੇ ਦਇਅਵਾਨ ਨਿਰੰਕਾਰ ਦਾ ਤੈਨੂੰ ਹਮੇਸ਼ਾਂ ਸੁਕਰ ਕਰਦੇ ਰਹਿਣਾ ਚਾਹੀਦਾ ਹੈ ।

ਫਿਰ ਉਸ ਦੀਆਂ ਬਖਸ਼ਸ਼ਾਂ ਦਾ ਕੋਈ ਅੰ ਨ ਇਨ੍ਹਾਂ ਦਾ ਮੁਲ ਹੀ ਪਾਇਆ ਜਾ ਸਕਦਾ ਹੈ । ਉਸ ਦੀ ਬਣਾਈ ਕਿਸੇ ਚੀਜ਼ ਦਾ ਨਾਮ ਲਵੋ, ਵੇਖ ਸੁਣ ਕੇ ਹੈਰਾਨ ਹੋਈਦਾ ਹੈ :

ਵਿਸਮਾਦੁ ਪਉਣੁ ਵਿਸਮਾਦ ਪਾਣੀ
ਵਿਸਮਾਦੁ ਅਗਨੀ ਖੇਡਹਿ ਵਿਡਾਣੀ
ਵਿਸਮਾਦੁ ਧਰਤੀ ਵਿਸਮਾਦੁ ਖਾਣੀ
ਵਿਸਮਾਦੁ ਸਾਦਿ ਲਗਹਿ ਪਰਾਣੀ'

ਕਿਤਨੇ ਅਸਚਰਜ ਹਨ ਉਸ ਦੇ ਬਣਾਏ ਹਵਾ ਪਾਣੀ ਅਤੇ ਅਗ । ਇਨ੍ਹਾਂ ਦੀ ਅਸਚਰਜਤਾ ਨੂੰ ਸਮਝਣ ਲਈ ਕਿ ਆਸ ਕਰੋ ਇਨ੍ਹਾਂ ਦੀ ਅਣਹੋਂਦ ਦਾ - ਇਕ ਘੜੀ ਪਲ ਲਈ ਹਵਾ ਨ ਰਹੇ ਤਾਂ ਸੰਸਾਰ ਭਰ ਦੇ ਸਾਰੇ ਜੀਅ ਜੰਤਾਂ ਤੇ ਮਨੁਖਾਂ ਦੀ ਕੈਸੀ ਹਾਲਤ ਹੋਵੇਗੀ। ਪਾਣੀ ਦੀ ਅਣਹੋਂਦ ਦੀ ਦਸ਼ਾ ਬਾਰੇ ਪੁਛੋ ਕਿਸੇ ਪਿਆਸੇ ਨੂੰ ਜਿਸ ਨੂੰ ਜੇਠ ਹਾੜ ਦੀ ਗਰਮੀ ਚ ਹੋਂਠ ਗਿੱਲੇ ਕਰਨ ਲਈ ਪਾਣੀ ਨਹੀਂ ਮਿਲਿਆ । ਬਾਹਰ ਦੀ ਅਗ ਦੀ ਤਾਂ ਕੀ ਗੱਲ ਕਰਨੀ ਹੋਈ, ਮਾਂ ਦੇ ਪੇਟ ਅੰਦਰ ਦੀ (ਜਠਰ) ਅਗਨੀ ਬਿਨਾਂ ਬੱਚੇ ਦੀ ਹੋਂਦ ਹੀ ਸੰਭਵ ਨਹੀਂ । ਫਿਰ ਕਿਤਨੀ ਅਸਚਰਜ ਹੈ ਧਰਤੀ ਦੀ ਮਿਟੀ ਜੋ ਜਨਮ ਦੇਂਦੀ ਹੈ ਭਾਂਤ ਭਾਂਤ ਦੇ ਰੁਖਾਂ ਬਿਰਖਾਂ ਰੰਗ ਬਰੰਗ ਮਹਿਕਦੇ ਫੁਲਾਂ, ਮਿਠੇ ਖੱਟੇ ਕੌੜੇ ਫ਼ਿਕੇ ਫਲਾਂ ਅਤੇ ਤਰ੍ਹਾਂ ਤਰ੍ਹਾਂ ਦੀਆਂ ਜਿਨਸਾਂ ਨੂੰ ਜਿਨ੍ਹਾਂ ਆਸਰੇ ਜੀਉਂਦੇ ਹਨ ਤਮਾਮ ਜੀਅ ਜੰਤ, ਜਿਨ੍ਹਾਂ ਦੀ ਪੈਦਾਇਸ਼ ਦੇ ਆਪੋ ਆਪ ਢੰਗ ਹਨ ਜਿਨ੍ਹਾਂ ਨੂੰ ਜੇਰਜ ਅੰਡਜ ਉਤਭੁਜ ਅਤੇ ਸ੍ਵੇਤਜ ਖਾਣੀਆਂ ਦਾ ਨਾਮ ਦਿਤਾ ਗਿਆ ਹੋਇਆ ਹੈ ਬਲਕਿ ਗੁਰੂ ਜੀ ਦਸਦੇ ਹਨ ਕਿ ਸੰਸਾਰ ਦੀ ਸਮੁਚੀ ਉਪਜ ਇਨ੍ਹਾਂ ਚਾਰ ਖਾਣੀਆਂ ਤੇ ਹੀ ਸੀਮਤ ਨਹੀਂ ਸਗੋਂ 'ਕੇਤੀਆਂ ਖਾਣੀ' ਹੋਰ ਹਨ ਜਿਨ੍ਹਾਂ ਦਾ ਮਨੁਖ ਨੂੰ ਪਤਾ ਤਕ ਨਹੀਂ ਅਤੇ ਇਨ੍ਹਾਂ ਸਭ ਦੇ ਬੋਲਣ ਦੇ ਢੰਗ ਵੀ ਅਪੋ

ਆਪ ਹਨ (ਕੇਤੀਆ ਬਾਣੀ) । ਏਥੇ ਹੀ ਬਸ ਨਹੀਂ ਏਹਨਾਂ ਖਾਣੀਆਂ ਦੇ ਅਰਬਾਂ ਖਰਬਾਂ ਜੀਆਂ ਜੰਤਾਂ ਦਾ ਜੋ ਸਾਰੇ ਆਪੋ ਆਪ ਸੁਆਦਾਂ ਦੇ ਭੋਗਾਂ ਅੰਦਰ ਗ੍ਰਸਤ ਹਨ। ਕਿਤਨਾ ਵਿਸਮਾਦ ਹੈ ਇਹ ਸਾਰਾ ਕੁਛ । ਇਸ ਤੋਂ ਹੋਰ ਵਿਲੱਖਣ ਗੱਲ ਸਤਿਗੁਰੂ ਇਉਂ ਦਸਦ ਹਨ :

ਮੇਰੇ ਪ੍ਰਭਿ ਸਾਚੇ ਇਕੁ ਖੇਲੁ ਰਚਾਇਆ
ਕੋਇ ਨ ਕਿਸ ਹੀ ਜੇਹਾ ਉਪਾਇਆ
ਆਪੇ ਫਰਕੁ ਕਰੇ ਵੇਖਿ ਵਿਗਸੈ
ਸਭਿ ਰਸ ਦੇਹੀ ਮਾਹ ਹਾਂ 1056

ਸਿਆਣਿਆਂ ਨੇ ਦੁਨੀਆਂ ਦੀ ਸਾਰੀ ਜਾਨਦਾਰ ਉਪਜ ਨੂੰ ਚੁਰਾਸੀ ਲਖ ਕਿਸਮ ਦੀਆਂ ਜੂਨਾਂ ਅੰਦਰ ਵੰਡਿਆ ਹੋਇਆ ਹੈ । ਹਰ ਜੂਨੀ ਦੇ ਜੀਵਾਂ ਦੀ ਗਿਣਤੀ ਦਾ ਕੋਈ ਸ਼ੁਮਾਰ ਨਹੀਂ ਅਤੇ ਹਰ ਜੂਨੀ ਦੇ ਹਰ ਜੀਵ ਦੇ ਵੇਖਣ ਸੁਨਣ ਚਲਣ ਫਿਰਣ ਸੌਣ ਖਾਣ ਪੀਣ ਅੰਦਰ ਇਕ ਸਾਰਤਾ ਹੋਣ ਦੇ ਬਾਵਜੂਦ ਇਕ ਜੂਨੀ ਦਾ ਰੂਪ ਰੰਗ ਢੰਗ ਕਿਸੇ ਦੂਜੀ ਜੂਨੀ ਜੇਹਾ ਨਹੀ, ਨ ਇਕੋ ਜੂਨੀ ਦੇ ਸਾਰੇ ਜੀਵ ਇਕੋ ਜਹੇ ਹਨ । ਇਹ ਸਾਰਾ ਕੁਛ ਕਿੰਨਾ ਅਸਚਰਜ ਹੈ ਫਿਰ ਹਰ ਜੀਵ ਜੰਤ ਪਸ਼ੂ ਪੰਖੀ ਅੰਦਰ ਨਰ ਮਾਦਾ ਜੀਵ ਹਨ ਅਤੇ ਹਰ ਇਕ ਦਾ ਜੰਮਨਾ ਮਰਨਾ ਅਤੇ ਦੁਖਾਂ ਸੁਖਾਂ ਦ ਭੋਗ ਆਪੋ ਆਪ ਨਿਸਚਤ ਹਨ। ਇਨਾਂ ਸਾਰਿਆ ਦਾ ਲੇਖਾ ਕਿੰਨਾ ਕੁ ਹਵੇਗਾ ।

'ਜੀਅ ਜਾਤਿ ਰੰਗਾ ਕੇ ਨਾਵ
ਸਭਨਾ ਲਿਖਿਆ ਵੁੜੀ ਕਲਾਮ
ਏਹੁ ਲੇਖਾ ਲਿਖਿ ਜਾਣੈ ਕੋਇ

ਲੇਖਾ ਲਿਖਿਆ ਕੇਤਾ ਹੋਇ

ਹੋਰ ਵਧੇਰੇ ਹੈਰਾਨ ਕਰਨ ਵਾਲਾ ਸਾਡੀ ਧਰਤੀ ਚੰਦ ਸੂਰਜ ਆਦਿ ਦਾ ਬਝਵੀਂ ਚਾਲ ਅੰਦਰ ਘੁਮਣਾ ਅਤੇ ਹਮੇਸ਼ਾਂ ਇਕ ਸਾਰ ਚਲਦੇ ਜਾਣਾ, ਦਿਨ ਰਾਤ ਤੇ ਰੁਤਾਂ ਥਿੱਤਾਂ ਦੇ ਆਪ ਤੋਂ ਆਪ ਬਦਲਦੇ ਜਾਣਾ ਅਤੇ ਇਨ੍ਹਾਂ ਦੀਆਂ ਚਾਲ਼ਾਂ ਅੰਦਰ ਰੀਨ ਭਰ ਦਾ ਫਰਕ ਨ ਪੈਣਾ ਜਿਵੇਂ ਕਿ ਇਹ ਸਾਰੇ ਕਿਸੇ ਬਧੇ ਹੋਇ ਨਜ਼ਾਮ ਦੇ ਭੈ ਵਿਚ ਆਪਣੀ ਕਾਰ ਕਰਦੇ ਹੋਣ :

'ਭੈ ਵਿਚਿ ਸੂਰਜੁ ਭੈ ਵਿਚਿ ਚਦੁ-
ਕੋਹ ਕਰੋੜੀ ਚਲਤ ਨ ਅੰਤੁ' 484

ਫਿਰ ਜਿਸ ਦੇ ਭੈ ਵਿਚ ਸੂਰਜ ਚੰਦ ਅਤੇ ਧਰਤੀ ਆਪਣਾ ਆਪਣਾ ਕੰਮ ਕਰੀ ਜਾ ਰਹੇ ਹਨ ਅਤੇ ਇਕ ਨਿਮਖ ਭਰ ਅੱਗਾ ਪਿਛਾ ਕਰਨ ਦੀ ਹਿੰਮਤ ਨਹੀਂ ਰਖਦੇ ਉਹ ਕਿਡਾ ਕੁ ਮਹਾਨ ਹੋਵੇਗਾ।

ਪਰ ਇਹ ਸਾਰਾ ਕੁਛ ਅਟਕਲ ਪਚੂ ਤਾਂ ਨਹੀਂ ਹੋ ਸਕਦਾ। ਇਸ ਦੇ ਲਈ ਉਸ ਨੇ ਜ਼ਰੂਰ ਕੋਈ ਵਿਧਾਨ (contitution) ਉਲੀਕਿਆ ਹੋਵੇਗਾ ਜਿਸ ਅਨਸਾਰ ਇਹ ਸਾਰਾ ਕੁਛ ਆਪ ਤੋਂ ਆਪ ਚਲਦਾ ਜਾ ਰਿਹਾ ਹੈ। ਇਸ ਨੂੰ ਦੈਵੀ ਵਿਧਾਨ ਕਹੋ ਜਾਂ ਕਾਨੂੰਨ ਕੁਦਰਤ, ਇਹ ਹੈ ਜ਼ਰੂਰ। ਇਸ ਵਿਧਾਨ ਅਦਰ ਐਸਾ ਅੰਕਤ ਹੋਇਆ ਹੈ ਕਿ ਜੋ ਪੈਦਾ ਹੋਇਆ ਹੈ ਉਹ ਅਵੱਸ਼ ਨਾਸ ਹੋਵੇਗਾ ਜਾਂ ਏਥੋਂ ਜਾਏਗਾ।

'ਜੋ ਆਇਆ ਸੋ ਚਲਸੀ,
ਸਭੁ ਕੋ ਆਈ ਵਾਰੀਐ' 574

ਹਰ ਕੀਤੇ ਕਰਮ ਦਾ ਪ੍ਰਤੀਕਰਮ ਹੋਵੇਗਾ ਜੋ ਹਰ ਜੀਵ ਭੁਗਤੇਗਾ - ਜੈਸਾ ਉਹ ਕਰੇਗਾ ਵੈਸਾ ਉਸ ਦਾ ਭੋਗ ਉਹ ਭੋਗੇਗਾ ।

'ਜੈਸਾ ਬੀਜੈ ਸੋ ਲੁਣੇ ਕਰਮਾ ਸੰਦੜਾ ਖੇਤ'

ਫਿਰ ਇਸ ਵਿਧਾਨ ਅਨੁਸਾਰ ਹਰ ਜੀਵ ਪਸ਼ੂ ਪੰਛੀ ਮਨੁਖ ਮਾਤਰ ਆਪਣਿਆਂ ਦੇ ਮੋਹ ਅੰਦਰ, ਏਨਾ ਬੱਧਾ ਹੋਇਆ ਹੈ, ਕਿ ਉਨ੍ਹਾਂ ਤੋਂ ਬਾਹਰ ਉਸ ਦਾ ਪੈਰ ਪੁਟਣਾ ਵੀ ਔਖਾ ਅਤੇ ਉਨ੍ਹਾਂ ਦੀ ਮੋਹ ਮਮਤਾ ਅੰਦਰ ਉਹ ਆਪਣਾ ਆਪ ਵੀ ਗਵਾ ਲੈਂਦਾ ਹੈ :

'ਪੰਕਜ ਮੋਹ ਪਗ ਨਹੀਂ ਚਾਲੇ,<br>ਹਮ ਦੇਖਤਿ ਤਹ ਡੂਬੀਅਲੇ'

ਫਿਰ ਉਸ ਵਿਧਾਨ ਕਰਤਾ ਨੇ ਆਪਣੇ ਪੈਦਾ ਕੀਤੇ ਜੀਵਾਂ ਜੰਤਾਂ ਤੇ ਮਨੁਖਾਂ ਅੰਦਰ ਹਉਮੈ ਜੇਹੀ ਸ਼ਕਤੀ ਪਾ ਦਿਤੀ ਹੋਈ ਹੈ ਜਿਸ ਦਾ ਰੋਗੀ ਹੋਇਆ ਮਨੁਖ ਇਉਂ ਸਮਝਣ ਲਗਦਾ ਹੈ :

'ਹਉ ਮਾਰਉ ਹਉ ਬੰਧਉ,<br>ਛੋਡਉ ਕੋ ਨਾਹੀ ਮੁਝੈ ਸਮਾਨੀ'

ਇਸੇ ਹਉਮੈ ਦਾ ਬੱਧਾ ਮਨੁਖ ਜਨਮ ਜਨਮਾਤਰਾਂ ਦੇ ਚੱਕਰ ਕਟਦਾ ਹੈ :

'ਹਉਮੈ ਇਹੋ ਹੁਕਮ ਹੈ ਪਇਐ ਕਿਰਤ ਫਿਰਾਹਿ'

ਦੈਵੀ ਵਿਧਾਨ ਕਰਤਾ ਨੇ ਮਨੁਖ ਨੂੰ ਹਉਮੈ ਦੀ ਪਕੜ ਅੰਦਰ ਬੰਨ੍ਹ ਕੇ :

'ਹਉਮੈ ਰੋਗ ਮਾਨੁਖ ਕਉ ਦੀਨਾ'

ਉਸ ਦੀ ਅਪਨੱਤ ਨੂੰ ਏਨਾ ਮਜ਼ਬੂਤ ਕਰ ਦਿਤਾ ਹੋਇਆ ਹੈ ਕਿ ਉਹ ਆਪਣੇ ਬਾਰੇ ਨਿਰਾ ਸੋਚਦਾ ਹੀ ਨਹੀਂ। ਬਲਕਿ ਉਸ ਸੋਚ ਅਮਲ ਵਿਚ ਲਿਆਉਣ ਲਈ ਉਹ ਆਪਣਾ ਮਨ (will) ਬਣਾ ਲੈਣ ਦੀ ਹਿੰਮਤ ਭੀ ਰਖਦਾ ਹੈ। ਇਉਂ ਸੋਚ ਲੈਣ ਅਤੇ ਉਸ ਸੋਚ ਅਨੁਸਾਰ ਮਨ ਮਰਜ਼ੀ (will) ਬਣਾ ਲੈਣ ਦੀਆਂ ਸ਼ਕਤੀਆਂ ਉਸ ਦੀ ਹਉਮੈ ਨੂੰ ਹੋਰ ਮਜ਼ਬੂਤ ਕਰਕੇ ਉਸ ਨੂੰ ਏਨਾ ਉਲਝਾਅ ਦੇਂਦੀਆਂ ਹਨ ਕਿ ਉਹ ਭਗਤ ਕਬੀਰ ਵਾਂਗ ਇਉਂ ਕਹਿਣੋਂ ਰਹਿ ਨਹੀਂ ਸਕਦਾ :

'ਹਮਹੁ ਜੋ ਬੂਝਹ ਬੂਝਨਾ ਪੂਰੀ ਪਰੀ ਬਲਾਇ'

ਪਰ ਮਨੁਖ ਦੇ ਅੰਦਰ ਦੀ ਹਉਮੈ, ਜੋ ਦੈਵੀ ਵਿਧਾਨ ਅਨੁਸਾਰ ਮਨੁਖ ਤੇ ਹਾਵੀ ਹੁੰਦੀ ਹੈ ਦਾ ਆਧਾਰ ਉਸ ਦੀ ਆਪਨੀ ਕਿਰਤ ਹੁੰਦੀ ਹੈ। ਮਨੁਖ ਦੇ ਪੂਰਬਲੇ ਜੀਵਨ ਕਾਲਾਂ ਅੰਦਰ ਕੀਤੇ ਹੋਏ ਕਰਮਾਂ ਅਨੁਸਾਰ ਉਸ ਦੇ ਮਨ ਦਾ ਰੁਝਾਨ ਬਣ ਗਿਆ ਹੁੰਦਾ ਹੈ ਇਹ ਰੁਝਾਨ ਹੀ ਉਸ ਦੀ ਕਿਰਤ ਅਖਵਾਉਂਦੀ ਹੈ ਜਿਸ ਅਨੁਸਾਰ ਜਨਮ ਮਰਨ ਦਾ ਚੱਕਰ ਸ਼ੁਰੂ ਹੋ ਜਾਂਦਾ ਹੈ :

'ਪਾਇਐ ਕਿਰਤ ਫਿਰਾਹਿ'

ਜਿਸ ਕਿਰਤ ਨੂੰ ਮੇਟਣਾ ਜਾਂ ਬਦਲਣਾ ਫਿਰ ਸੰਭਵ ਨਹੀਂ ਹੁੰਦਾ। ਇਉਂ ਵਿਧਾਨ ਕਰਤਾ ਦੇ ਵਿਧਾਨ ਜਾਂ ਕਾਨੂੰਨ ਕੁਦਰਤ ਦੀ ਇਹ ਇਕ ਵਿਸ਼ੇਸ਼ ਧਾਰਾ ਹੈ ਕਿ ਮਨੁਖ ਵਲੋਂ ਕੀਤੇ ਗਏ ਕਰਮਾਂ ਅਨੁਸਾਰ ਉਸ ਦੇ ਮਨ ਦਾ ਰੁਝਾਨ ਤਥਾ

ਕਿਰਤ ਬਣਦੇ ਤੇ ਉਸ ਕਿਰਤ ਅਨੁਸਾਰ ਜਨਮ ਮਰਨ ਦਾ ਗੇੜ ਚਲ ਪੈਂਦਾ ਹੈ। ਫਿਰ ਜਦੋਂ ਤਕ ਉਸਨੂੰ ਮੁੜ ਮਨੁਖ ਜਨਮ ਨਹੀਂ ਮਿਲਦਾ, ਇਹ ਗੇੜ ਚਲਿਆ ਜਾਂਦਾ ਹੈ ਕਿਉਂਕਿ ਹੋਰ ਕਿਸੇ ਜੂਨੀ ਅੰਦਰ ਉਸਦੀ ਕਿਰਤ ਦਾ ਬਦਲਣਾ ਸੰਭਵ ਨਹੀਂ ਹੁੰਦਾ ਇਹ ਮਨੁਖ ਜਨਮ ਹੀ ਹੈ ਜਿਸ ਚ ਚੰਗੇ ਮੰਦੇ ਦੀ ਪਛਾਣ ਹੋ ਸਕਦੀ ਅਤੇ ਭਲੇ ਪੁਰਖਾਂ ਦੀ ਸੰਗਤ ਤੇ ਗੁਰ ਸ਼ਬਦ ਦੇ ਚਾਨਣੇ ਵਿਚ ਮਨੁਖ ਆਪਣੇ ਮਨ ਦਾ ਰੁਝਾਨ ਬਦਲ ਸਕਦਾ ਹੈ। ਇਉਂ ਜਨਮ ਜਨਮਾਤਰਾਂ ਦੀ ਬਣੀ ਕਿਰਤ ਬਦਲ ਜਾਂਦੀ, ਮਨੁਖ ਦੇ ਮਨ ਦੀ ਭਟਕਨ ਦੂਰ ਹੁੰਦੀ ਅਤੇ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਫਿਰ :

'ਸ਼ਾਂਤੀ ਵਿਚਿ ਕਾਰ ਕਮਾਵਣੀ,
ਸਾ ਖਸਮੁ ਪਾਇ ਥਾਇ' 551

ਜਿਸ ਨਿਰੰਕਾਰ ਨਾਲ ਜਾਣ ਪਛਾਣ ਬਨਾਉਣ ਦੀ ਅਸੀਂ ਗੱਲ ਕਰ ਰਹੇ ਸੀ ਉਸ ਦੀ ਇਕ ਖੂਬੀ ਉਸ ਦੇ 'ਸਭਨਾ ਮਾਹਿ ਰਵੰਤਾ' ਹੋਣ ਦੀ ਹੈ। ਉਸ ਬਾਰੇ ਕਿਹਾ ਹੈ :

'ਘਟਿ ਘਟਿ ਮੈਂ ਹਰਿ ਜੂ ਬਸੈ,
ਸੰਤਨ ਕਹਿਓ ਪੁਕਾਰਿ' 1426
'ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ
ਹਰਿ ਏਕੋ ਪੁਰਖੁ ਸਮਾਨਾ'
ਤੂੰ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ
ਤੇਰਾ ਭਾਉ ਨ ਬੁਝਹਿ ਗਵਾਰੀ 607
ਇਕਤੁ ਰੂਪਿ ਫਿਰਹਿ ਪਰਛੰਨਾ.
ਕੋਇ ਨ ਕਿਸ ਹੀ ਜੇਹਾ' 596
ਸੋ ਅੰਤਰਿ ਸੋ ਬਾਹਰਿ ਅਨੰਤ,
ਘਟਿ ਘਟਿ ਬਿਆਪਿ ਰਹਿਆ ਭਗਵੰਤ 293

ਉਸ ਨਿਰੰਕਾਰ ਦੀ ਇਹ ਵਡਿਆਈ ਹੈ ਕਿ ਜਿਸ ਤਰ੍ਹਾਂ ਫੁਲ ਅੰਦਰ ਖੁਸ਼ਬੂ ਗੁਪਤ ਵਸਦੀ ਹੁੰਦੀ ਹੈ ਇਉਂ ਹਰ ਜੀਵ ਤੇ ਹਰ ਮਨੁਖ ਅੰਦਰ ਨਿਰੰਕਾਰ ਦੀ ਜੋਤਿ ਮੌਜੂਦ ਹੈ ਪ੍ਰੰਤੂ ਗਵਾਰ (ਅਗਿਆਨੀ) ਮਨੁਖ ਉਸ ਦੀ ਇਸ ਵਡਿਆਈ ਨੂੰ ਨਹੀਂ ਜਾਣਦਾ। ਉਹ ਬਾਹਰ ਭੀ ਹਰ ਜਗ੍ਹਾ ਤੇ ਹਰ ਸਮੇਂ ਹਰ ਮਨੁਖ ਤਥਾ ਜੀਵ ਪਾਸ ਖੜਾ ਹੁੰਦਾ ਹੈ ਪਰ ਇਸ ਦੀ ਸੂਝ ਮਨੁਖ ਨੂੰ ਨਹੀਂ ਹੁੰਦੀ। ਇਹ ਸੂਝ ਕੇਵਲ ਸਤਿਗੁਰੂ ਨੂੰ ਜਿਸ ਨੇ ਨਿਰੰਕਾਰ ਨਾਲ ਜਾਣ ਪਛਾਣ ਬਣਾ ਲਈ ਹੋਈ ਹੈ. ਹੀ ਹੁੰਦੀ ਹੈ ਅਤੇ ਸਤਿਗੁਰੂ ਹੀ ਮਨੁਖ ਨੂੰ ਨਿਕਟ ਖੜੇ ਉਸ ਸਭ ਦੇ ਸਾਜਣ ਦੀ ਸੂਝ ਕਰਾ ਸਕਦਾ ਹੈ :

'ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ,
ਹਰਿ ਸਾਜਨੁ ਸਭ ਕੈ ਨਿਕਟਿ ਖੜ੍ਹਾ।' 924

ਸੋ ਇਸ ਵਿਚਾਰ ਤੋਂ ਇਹ ਦ੍ਰਿੜ ਹੁੰਦਾ ਹੈ ਕਿ ਨਿਰੰਕਾਰ, ਜੋ ਗੁਪਤ ਤੌਰ ਹਰ ਹਿਰਦੇ ਅੰਦਰ ਅਤੇ ਬਾਹਰ ਭੀ ਹਰ ਥਾਂ ਤੇ ਮੌਜੂਦ ਹੈ, ਨਾਲ ਮਨੁਖ ਦੀ ਜਾਣ ਪਛਾਣ ਦਾ ਜ਼ਿਰੀਆ ਕੇਵਲ ਗੁਰੂ ਹੀ ਹੈ। ਗੁਰੂ ਇਹ ਜਾਣਕਾਰੀ ਆਪਣੇ ਬੋਲਾਂ ਰਾਹੀਂ, ਜੋ ਬੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਤ ਹਨ, ਦੇਂਦਾ ਹੈ। ਸੋ ਵਾਸਤਵ ਵਿਚ ਨਿਰੰਕਾਰ ਨਾਲ ਜਾਣ ਪਛਾਣ ਬਨਾਉਣ ਦਾ ਜ਼ਿਰੀਆ ਗੁਰ ਸ਼ਬਦ ਤਥਾ ਗੁਰੂ ਦੀ ਬਾਣੀ ਹੀ ਹੈ। ਇਸੇ ਲਈ ਨਿਰੰਕਾਰ ਦਾ ਸਰੂਪ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ :

'ੴ ਸਤਿਨਾਮ ਕਰਤਾ ਪੁਰਖ ਨਿਰਭਉ,
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ'

ਅੱਖਰਾਂ ਦੁਆਰਾ ਵਰਨਣ ਕੀਤਾ ਹੈ, ਦੀ ਜਾਣ ਪਛਾਣ ਦਾ

ਸਾਧਨ 'ਗੁਰ ਪ੍ਰਸਾਦਿ' ਦੇ ਸ਼ਬਦਾਂ ਵਿਚ ਅੰਕਤ ਅਥਵਾ ਉਸ ਸਰੂਪ ਦੀ ਜਾਣ ਪਛਾਣ ਗੁਰੂ ਦੇ 'ਪ੍ਰਸਾਦਿ' ਤਥਾ ਕਿਰਪਾ ਨਾਲ ਹੁੰਦੀ ਹੈ।

ਇਹ ਕਿਰਪਾ ਕਿਸ ਉਪਰ ਕਦੋਂ ਹੁੰਦੀ ? ਇਹ ਜਗ ਕਰਤਾਰਾ ਅਸੀਂ ਹਰ ਪਲ ਤੇ ਹਰ ਥਾਂ ਵਰਤਦਾ ਵੇਖਦੇ ਹਾਂ, ਕਿ ਜੋ ਮਨੁਖ ਆਪਣੇ ਮਾਲਕ ਦਾ ਅਨੁਸਾਰੀ ਹੋ ਤੁਰਦਾ ਹੈ ਅਤੇ ਉਸ ਦੇ ਹੁਕਮੋਂ ਬਾਹਰ ਪੈਰ ਭੀ ਨਹੀਂ ਧਰਦਾ ਉਹ ਮਾਲਕ ਨੂੰ ਚੰਗਾ ਲਗਦਾ, ਉਸ ਉਪਰ ਮਾਲਕ ਦੀ ਨਜ਼ਰ ਸਵੱਲੀ ਰਹਿੰਦੀ ਤੇ ਉਹ ਮਾਲਕ ਦੀਆਂ ਬਖਸ਼ਸ਼ਾਂ ਦਾ ਅਨੰਦ ਮਾਣਦਾ ਹੈ :

'ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ
ਹੁਰਮਤਿ ਤਿਸ ਕੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ' 474

ਅਜੇਹੀ ਗੱਲ ਹੀ ਨਿਰੰਕਾਰ ਦੇ ਅਨੁਸਾਰੀ ਹੋ ਤੁਰਣ ਦੀ ਹੈ। ਇਸ ਨੂੰ ਜਪਜੀ ਦੀ ਬਾਣੀ ਅੰਦਰ :

'ਹੁਕਮ ਰਜਾਈ ਚਲਨਾ'

ਕਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਉਂ ਭੀ ਲਿਖਿਆ ਹੈ। :

'ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ' 421

ਜਿਸ ਤਰ੍ਹਾਂ ਖਰਾ ਰੁਪਿਆ ਖਜ਼ਾਨੇ ਪ੍ਰਵਾਨ ਕਰ ਲਿਆ ਅਤੇ ਖੋਟਾ ਮੋੜ ਦਿਤਾ ਜਾਂਦਾ ਹੈ ਇਉ ਹੀ ਨਿਰੰਕਾਰ ਦੇ ਹੁਕਮ ਦਾ ਅਨੁਸਾਰੀ ਹੋ ਤੁਰਨ ਵਾਲਾ ਉਸ ਦੇ ਦਰਬਾਰ ਪ੍ਰਵਾਣ ਚੜ੍ਹਦਾ ਤੇ ਮਾਨ ਪਾਉਂਦਾ ਹੈ :

'ਹੁਕਮਿ ਮੰਨਿਐ ਹੋਵੈ ਪਰਵਾਣੁ,
ਤਾ ਖਸਮੈ ਕਾ ਮਹਲੁ ਪਾਇਸੀ' 471

ਅਤੇ ਹੁਕਮੋਂ ਬਾਹਰ ਚੱਲਣ ਵਾਲਾ 'ਖੋਟੇ ਸੁਟੀਅਹਿ ਬਾਹਰਵਾਰ' ਵਾਂਗ ਦਰਗਾਹੋਂ ਧੱਕਿਆ ਜਾਂਦਾ ਹੈ ਤੇ ਖੁਆਰ ਹੁੰਦਾ ਹੈ। ਨਿਰੰਕਾਰ ਦੇ ਅਨੁਸਾਰੀ ਨੇ ਉਸ ਦੇ ਹੁਕਮ ਨੂੰ ਪਛਾਣ ਲਿਆ ਹੁੰਦਾ ਓਹ ਹਮੇਸ਼ਾਂ ਹੁਕਮ ਦੀ ਕਾਰ ਕਰਦਾ ਤੇ ਹੁਕਮ ਅੰਦਰ ਵਿਚਰਦਾ ਹੈ। ਅਜੇਹੇ ਹੁਕਮੀਂ ਬੰਦੇ ਦੀ ਪਛਾਣ ਲਈ ਉਸ ਦੀ ਨਿਸ਼ਾਨੀ ਗੁਰੂ ਜੀ ਇਉਂਦਸਦੇ ਹਨ।

'ਨਾਨਕ ਹੁਕਮੈ ਜੇ ਬੁਝੈ,
ਤ ਹਉਮੈ ਕਹਿ ਨ ਕੋਇ'

ਅਜੇਹਾ ਮਨੁਖ ਫਿਰ।

'ਹਉ ਮਾਰਉ ਹਉ ਬੰਧਉ ਛੋਡਉ'

ਜੇਹੀ ਗੱਲ ਕਦੀ ਸੋਚ ਭੀ ਨਹੀਂ ਸਕਦਾ, ਉਸ ਦੇ ਲਈ ਫਿਰ।

'ਜੋ ਕਿਛੁ ਅਹੈ ਸਭ ਤੇਰੀ ਰਜਾਇ'

ਦਨ ਗਈ ਹੁੰਦੀ ਹੈ ਅਤੇ ਉਹ ਤ੍ਰੈ ਕਾਲ ਗਾਉਂਦਾ ਹੈ।

'ਜਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਨਾ
ਜਹ ਜਹ ਰਖਹਿ ਆਪ ਤਹਿ ਜਾਇ ਖੜੋਣਾ' 523

ਪੁਨਾ 'ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ
ਅਸਾਂ ਜੋਰੁ ਨਾਹੀ ਜਿ ਕਿਛੁ ਕਰਿ ਹਮ ਸਾਕਹ,
ਜਿਉ ਭਾਵੈ ਤਿਵੈ ਬਖਸਿ 736

ਜਦੋ ਮਨੁਖ ਦੀ ਬਿਰਤੀ ਇਸ ਕਿਸਮ ਦੀ ਬਣ ਜਾਏ ਤਾਂ ਉਸ ਦੇ ਲਈ ਫਿਰ :

'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ
ਬੁਰਾ ਨਾਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ
1302

ਉਸ ਵਾਸਤੇ ਦੁਖ ਸੁਖ ਬੁਰਾ ਭਲਾ ਜਿਤ ਹਾਰ ਸਮਾਨ ਹ ਜਾਂਦੇ ਹਨ ਕਿਉਂਕਿ ਉਸਦਾ ਇਸ ਗੱਲ ਤੇ ਵਿਸ਼ਵਾਸ਼ ਦ੍ਰਿੜ ਹੋ ਗਿਆ ਹੁੰਦਾ ਹੈ ਕਿ

'ਮਉਲਾ ਖੇਲ ਕਰੇ ਸਭਿ ਆਪੇ
ਇਕ ਕਢੇ ਇਕਿ ਲਹਰਿ ਵਿਆਪੇ,
ਜਿਉ ਨਚਾਏ ਤਿਉ ਤਿਉ ਨਚਹਿ
ਸਿਰਿ ਸਿਰਿ ਕਿਰਤ ਵਿਹਾਣੀਆਂ' 1020

ਪੁਨਾ 'ਜਿਧਰਿ ਰਬ ਰਜਾਇ ਵਹਣੁ ਤਿਦਾਊ ਗਉਂ ਕਰੇ
1382

ਉਸ ਨੇ ਰਜ਼ਾਈ ਦੀ ਰਜ਼ਾ ਅੰਦਰ ਰਹਿੰਦੇ ਹੋਇ 'ਸਭ ਭਲਾ ਹੀ ਹੈ ਰੇ' ਨਿਸਚੇ ਕਰ ਲਿਆ ਹੁੰਦਾ ਹੈ-ਇਹੋ ਹੁਕਮ ਰਜਾਈ ਚਲਨਾ ਦੀ ਅਵਸਥਾ ਹੈ।

ਉਹ ਸਦਾ ਸ਼ੁਕਰ ਦੀ ਭਾਵਨਾ ਅੰਦਰ ਰਹਿੰਦਾ ਹੈ। ਉਹ ਇਉਂ ਸੋਚਦਾ ਹੈ ਕਿ ਜੋ ਵਰਤਿਆ ਹੈ ਇਸ ਤੋਂ ਭੀ ਬੁਰਾ ਹੋ ਸਕਦਾ ਸੀ, ਪਰ ਇਉਂ ਨਹੀਂ ਹੋਇਆ। ਇਸ ਲਈ ਨਿਰੰਕਾਰ ਦਾ ਲੱਖ ਲੱਖ ਸ਼ੁਕਰ ਹੈ। ਦੁਖਾਂ ਦਾ ਕੋਈ ਅੰਤ ਨਹੀਂ, ਕਈ ਮੇਰੇ ਜੇਹੇ ਹੀ ਮਨੁਖ ਹਨ ਜੋ ਤ੍ਰੈਕਾਲ ਦੁਖ ਭੋਗਦੇ ਹਨ-

'ਕੇਤਿਆ ਦੂਖ ਭੂਖ ਸਦ ਮਾਰ'

ਪਰ ਮੇਰੇ ਤੇ ਨਿਰੰਕਾਰ ਦੀ ਕਿਰਪਾ ਹੈ ਕਿ ਮੈਂ ਉਨ੍ਹਾਂ ਜੇਹਾ ਦੁਖੀ ਨਹੀਂ, ਕੀ ਇਹ ਸ਼ੁਕਰ ਵਾਲੀ ਗੱਲ ਨਹੀਂ ?

ਮਾਲਕ ਦੀ ਰਜ਼ਾ ਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਅਤੇ ਦੁਖ ਭੋਗਦੇ ਹੋਏ ਭੀ 'ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ' ਦੀ ਭਾਵਨਾ ਬਣਾਈ ਰਖਣਾ ਮਾਲਕ ਦਾ ਸ਼ੁਕਰ ਕਰਨਾ ਸੰਤੋਖ ਬਿਰਤੀ ਮਨੁਖ ਦੇ ਹੀ ਲੱਛਣ ਹੋਇਆ ਕਰਦੇ ਹਨ। ਬਲਕਿ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਸ਼ੁਕਰ ਦੀ ਭਾਵਨਾ ਅਤੇ ਰਜ਼ਾਈ ਦੀ ਰਜ਼ਾ ਨੂੰ ਖਿੜੇ ਮੱਥੇ ਮੰਨਣ ਵਾਲੇ ਦੀ ਟੇਕ ਜਾਂ ਆਧਾਰ ਸੰਤੋਖ ਹੀ ਹੁੰਦਾ ਹੈ। ਸੰਤਖ ਤੇ ਸਬਰ ਮਿਲਦੇ ਜੁਲਦੇ ਸ਼ਬਦ ਹਨ ਜੋ ਜਦੋਂ ਕਿਸੇ ਗੱਲ ਦੀ ਅੱਤ ਹੁੰਦੀ ਦਿਸ਼ੇ, ਤਾਂ ਉਸ ਨੂੰ ਰੋਕਣ ਜਾਂ ਠੱਲ੍ਹ ਪਾਉਣ ਲਈ ਵਰਤੇ ਜਾਂਦੇ ਹਨ। ਜਦੋਂ ਕਿਸੇ ਦੀ ਧਨ ਭੂਮ ਜਾਂ ਹੋਰ ਪਦਾਰਥਾਂ ਦੀ ਤ੍ਰਿਸ਼ਨਾ ਜਾਂ ਵਡਿਆਈ ਦੀ ਭੁਖ ਅਤਿਅੰਤ ਵਧਦੀ ਦਿਸੇ ਤਾਂ ਇਹ ਕਿਹਾ ਜਾਂਦਾ ਹੈ ਕਿ ਉਸ ਨੂੰ ਰਜ ਨਹੀਂ ਆਉਂਦਾ ਜਾਂ ਉਸ ਦੇ ਪੱਲੇ ਸਬਰ ਸੰਤੋਖ ਹੈ ਹੀ ਨਹੀਂ। ਕਿਸੇ ਦੁਖ ਸੰਤਾਪ ਜਾਂ ਕਿਸੇ ਅਤਿ ਪਿਆਰੇ ਦੇ ਵਿਛੜੇ ਦਾ ਸੱਲ ਵੀ ਜਦੋਂ ਹੱਦੋਂ ਬਾਹਰ ਹੁੰਦਾ ਹੋਵੇ ਤਾਂ ਉਸ ਨੂੰ ਭੀ ਸਬਰ ਸੰਤੋਖ ਦੁਆਰਾ ਸਹਿਨ ਜਰਣ ਲਈ ਕਿਹਾ ਜਾਂਦਾ ਹੈ। ਇਤੇਂ ਸਬਰ ਸੰਤੋਖ ਦੇ ਧਾਰਨੀ ਹੋਣਾ 'ਇਕ ਏਨੀ ਵਡੀ ਪ੍ਰਾਪਤੀ ਹੈ ਜੋ ਦੁਖ ਸੰਤਾਪ ਵਿਛੋੜੇ ਆਦਿ ਕਾਰਨ ਮਨੁਖ ਦੇ ਡੋਲੇ (imbalance) ਹੋਏ ਹਿਰਦੇ ਨੂੰ ਟਿਕਾਉ ਵਿਚ ਲਿਆਉਂਦੀ ਤਥਾ (balance) ਕਰਦੀ ਹੈ। ਇਹੋ ਕਾਰਨ ਹੈ ਕਿ ਗੁਰੂ ਬਾਣੀ ਅੰਦਰ ਸੰਤੋਖ ਨੂੰ ਸਤ ਧਰਮ ਅਤੇ ਗਿਆਨ ਧਿਆਨ

ਦੇ ਪਧਰ ਦੀ ਪ੍ਰਾਪਤੀ ਦਰਸਾਈ ਹੈ, ਜਿਵੇਂ :

'ਸੁਣਿਐ ਸਤੁ ਸੰਤੋਖੁ ਗਿਆਨੁ'
'ਥਾਲ ਵਿਚਿ ਤਿਨਿ ਵਸਤੂ ਪਈਓ,
ਸਤੁ ਸੰਤੋਖੁ ਵਿਚਾਰੋ 1429 ਅਤੇ

'ਧੌਲੁ ਧਰਮੁ ਦਇਆ ਕਾ ਪੂਤੁ,
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ'

ਗੁਰੁ ਨਾਨਕ ਦੇਵ ਜੀ ਨੇ ਕੰਨੀਂ ਮੁੰਦਰਾਂ ਪਾਉਣ ਵਾਲੇ ਸਿਧਾਂ ਜੋਗੀਆਂ ਨੂੰ ਵੀ ਸੰਤੋਖ ਦੀਆਂ ਮੁੰਦਰਾਂ ਪਾਉਣ ਲਈ ਕਿਹਾ ਸੀ : 'ਮੁੰਦਾ ਸੰਤੋਖੁ'

ਸ਼ੇਖ ਫਰੀਦ ਜੀ ਦੇ ਇਸ ਪਰਥਾਇ ਸਲੋਕ ਹਨ :

'ਸਬਰ ਅੰਦਰਿ ਸਾਬਰੀ ਤਨੁ ਏਵੈਂ ਜਾਲੇਨਿ
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ 1384

'ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ,
ਵਧਿ ਥੀਵਹਿ ਦਰੀਆਉ ਟੁਟ ਨ ਥੀਵਹਿ ਵਾਹੜਾ 1384

ਇਨ੍ਹਾਂ ਸਲੋਕਾਂ ਦੇ ਅੰਦਰ ਸਬਰ ਦੇ ਅਭਿਆਸੀਆਂ ਦੀ ਗੱਲ ਕਰਦੇ ਹੋਏ ਫਰੀਦ ਜੀ ਦਸਦੇ ਹਨ ਕਿ ਉਹ ਤ੍ਰਿਸ਼ਨਾ ਤੇ ਮੋਹ ਮਮਤਾ ਦੀਆਂ ਵਾਸ਼ਨਾਵਾਂ ਨੂੰ ਸਬਰ ਦੁਆਰਾ ਦਘਧ ਕਰਦੇ ਹੋਏ ਰਬ ਦੀ ਨੇੜਤਾ ਹਾਸਲ ਕਰ ਲੈਂਦੇ ਹਨ। ਫਿਰ ਕਹਿੰਦੇ ਹਨ ਕਿ ਜੇ ਤੂੰ ਸਬਰ ਸੰਤੋਖ ਨੂੰ ਜ਼ਿੰਦਗੀ ਦਾ ਮਨੋਰਥ ਬਣਾ ਲਵੇਂ ਅਥਵਾ ਜੇ ਤੇਰਾ ਜੀਵਨ ਸਬਰ ਸੰਤੋਖ ਵਾਲਾ ਹੋ ਜਾਵੇ ਤਾਂ ਤੂੰ ਦਰਿਆ ਦੀ ਤਰ੍ਹਾਂ ਵਧਦਾ ਜਾਵੇਂਗਾ ਤੇ ਕਦੇ ਵੀ ਮਾਮੂਲੀ ਵਹਿਣ ਜਾਂ ਨਾਲਾ ਨਹੀਂ ਹੋਵੇਂਗਾ।

ਮਾਝ ਦੀ ਵਾਰ ਦੇ ਸਲੋਕ ਅੰਦਰ ਗੁਰੂ ਨਾਨਕ ਦੇਵ ਜੀ ਰਜ਼ਾ, ਸ਼ੁਕਰ ਅਤੇ ਸੰਤੋਖ ਦੀਆਂ ਭਾਵਨਾਵਾਂ ਇਕ ਤੁਕ ਅੰਦਰ ਇਉਂ ਬੰਦ ਕਰਦੇ ਹਨ

ਰਬ ਕੀ ਰਜਾਇ ਮੰਨੇ ਸਿਰ ਉਪਰਿ,
ਕਰਤਾ ਮੰਨੇ ਆਪੁ ਗਵਾਵੈ' 141

ਅਰਥਾਤ ਰਬ ਦੀ ਹਰ ਰਜ਼ਾ ਮੂਹਰੇ ਸਿਰ ਝੁਕਾਉਂਦਾ ਹੋਇਆ ਉਸਨੂੰ ਕਰਤਾ ਪੁਰਖ ਵਲੋਂ ਵਰਤਾਈ ਜਾਣੇ ਅਤੇ ਉਸ ਦਾ ਸ਼ੁਕਰ ਕਰੇ (ਮੰਨੇ) ਅਤੇ ਆਪਣੀਆਂ ਤ੍ਰਿਸ਼ਨਾਵਾਂ ਨੂੰ ਸੰਤੋਖ ਬਿਰਤੀ ਦੁਆਰਾ ਦਘਧ ਕਰ ਦੇਵੇ (ਆਪੁ ਗਵਾਵੈ)

ਪਰ ਸੰਤੋਖ ਵਾਲੀ ਬਿਰਤੀ ਰਖਣੀ, ਨਿਰੰਕਾਰ ਵਲੋਂ ਜੋ ਵਰਤੇ ਉਸ ਨੂੰ ਖਿੜੇ ਮੱਥੇ ਪ੍ਰਵਾਣ ਕਰਨਾ ਅਤੇ ਉਸ ਦੇ ਲਈ ਸ਼ੁਕਰ ਦੀ ਭਾਵਨਾ ਹੋਣੀ ਕੇਵਲ ਕਹਿਣ ਕਥਨ ਦੀਆਂ ਗੱਲਾਂ ਨਹੀਂ ਬਲਕਿ ਮਨੁਖ ਨੇ ਆਪਣਾ ਜੀਵਨ ਹੀ ਐਸਾ ਬਣਾ ਲੈਣਾ ਹੁੰਦਾ ਹੈ ਕਿ ਇਹ ਗੁਣ-ਸੰਤੋਖ, ਸ਼ੁਕਰ ਤੇ ਰਜ਼ਾ ਸੁਭਾਵਕ ਹੀ ਜੀਵਨ ਅੰਦਰ ਸੰਚਰੇ ਜਾਣ। ਐਸਾ ਹੋ ਜਾਣਾ ਨਿਰੰਤਰ ਪਕਾਏ ਅਭਿਆਸ ਅਤੇ ਦ੍ਰਿੜਤਾ ਨਾਲ ਘਾਲੋ ਘਾਲਣਾ ਦੁਆਰਾ ਹੀ ਸੰਭਵ ਹੁੰਦਾ ਹੈ। ਅਜੇਹੀ ਘਾਲ ਘਾਲਣ ਤੇ ਅਭਿਆਸ ਪਕਾਉਣ ਦੇ ਅਵਸਰ ਲੱਭਣ ਦੀ ਲੋੜ ਨਹੀਂ ਹੁੰਦੀ, ਇਹ ਅਵਸਰ ਨਿਤਾਪ੍ਰਤੀ ਜ਼ਿੰਦਗੀ ਵਿਚ ਸਾਨੂੰ ਪ੍ਰਾਪਤ ਹੁੰਦੇ ਰਹਿੰਦੇ ਹਨ ਜਿਵੇਂ ਕਿਸੇ ਕਾਰਜ ਵਿਚ ਸਫਲਤਾ ਨ ਹੋਣੀ ਅਚਨਚੇਤੀ ਕਿਸੇ ਗੱਲ ਦਾ ਵਾਪਰ ਜਾਣਾ ਕਿਸੇ ਮਿੱਤਰ ਪਿਆਰੇ ਦਾ ਵਿਛੱੜ ਜਾਣਾ-ਇਨਾਂ ਤੋਂ ਸਾਧਾ-ਰਨ ਗੱਲਾਂ ਭੀ ਰੋਜ਼ ਵਰਤਦੀਆ ਰਹਿੰਦੀਆਂ ਹਨ, ਜਿਵੇਂ

ਭੁਖ ਪਿਆਸ ਦਾ ਵਾਪਰਨਾ, ਕੋਈ ਨੁਕਸਾਨ ਹੋਣਾ, ਕਿਸੇ ਪਿਆਰੇ ਦੀ ਜਾਂ ਨਿਜੀ ਬੀਮਾਰੀ ਆਦ-ਅਜੇਹੀਆਂ ਸਾਰੀਆਂ ਗੱਲਾਂ ਨੂੰ 'ਹੁਕਮ ਰਜਾਈ' ਜਾਣਦੇ ਹੋਏ ਠੰਡੇ ਦਿਲ ਸਹਿਣਾ ਜਰਨਾ ਸਬਰ ਸੰਤੋਖ ਧਾਰੇ ਰਖਣਾ ਅਤੇ ਹਰ ਹਾਲ ਨਿਰੰਕਾਰ ਦਾ ਸ਼ੁਕਰ ਕਰਨਾ-ਅਭਿਆਸ ਪਕਾਉਣ ਦੀਆਂ ਗੱਲਾਂ ਹਨ। ਛੋਟੀਅ -2 ਵਾਪਰੀਆਂ ਘਟਨਾਵਾਂ ਸਮੇਂ ਦਿਲ ਨ ਡੁਲਾਉਣ ਆਦਮੀ ਨੂੰ ਵਡੇਰੀਆਂ ਘਟਨਾਵਾਂ ਸਮੇਂ ਅਡੋਲ ਰਹਿਣ ਲਈ ਤਿਆਰ ਕਰ ਦੇਂਦਾ ਹੈ। ਇਹੋ ਅਭਿਆਸ ਮਨੁਖ ਨੇ ਪਕਾ-ਉਣਾ ਹੁੰਦਾ ਹੈ। ਜਿਨਾਂ ਅਤਿ ਦੇ ਤਸੀਹੇ ਸਹਿ ਅਤੇ ਸ਼ਹੀਦ ਹੋਏ ਸਿੰਘਾਂ ਸਿੰਘਣੀਆਂ ਦੀਆਂ ਵਾਰਤਾਂ ਅਸੀਂ ਇਤਿਹਾਸ ਅੰਦਰ ਪੜ੍ਹਦੇ ਹਾਂ, ਉਨਾਂ ਨੇ 'ਹੁਕਮ ਰਜ਼ਾਈ' ਚਲੱਣ ਅਤੇ ਸਬਰ ਸੰਤੋਖ ਅੰਦਰ ਰਹਿੰਦੇ ਹੋਇ ਅਕਾਲ ਪੁਰਖ ਦੇ ਸੁਕਰ ਕਰਦੇ ਰਹਿਣ ਦੇ ਸ਼ਬਕ ਪਕਾਏ ਹੋਇ ਸਨ ਜਿਸ ਕਰਕੇ ਉਹ ਸ਼ਹੀਦੀ ਸਮੇਂ ਅਡੋਲ ਰਹੇ। ਪਰ ਇਹ ਸਬਰ ਕੁਝ ਦਿਨਾਂ ਮਹੀਨਿਆਂ ਜਾਂ ਸਾਲਾਂ ਵਿਚ ਨਹੀਂ ਪਕ ਜਾਂਦੇ ਇਸ ਦੇ ਲਈ ਸਾਰਾ ਜੀਵਨ ਕਾਲ ਹੀ ਵਿਦਿਆਰਥੀ ਵਾਲਾ ਰੋਲ ਅਦਾ ਕਰਨਾ ਪੈਂਦਾ ਹੈ। ਸਾਡਾ ਸਮੁਚਾ ਜੀਵਨ ਹੀ ਸਿਖਿਆ ਪ੍ਰਾਪਤੀ ਦਾ ਸਮਾਂ ਹੈ ਇਸੇ ਲਈ ਅਸੀਂ 'ਸਿਖ' ਕਹੇ ਜਾਂਦੇ ਹਾਂ ਸੰਤੋਖ ਤੇ ਸ਼ੁਕਰ ਵਾਲੀ ਬਿਰਤੀ ਰਖਦੇ ਹੋਏ ਹੁਕਮ ਰਜ਼ਾਈ ਚਲਣਾ ਜੀਵਣ ਭਰ ਦਾ ਪਰਚਾ ਸਾਡੇ ਲਈ ਇਕੋ ਵਾਰ ਪਾ ਦਿਤਾ ਗਿਆ ਹੈ। ਅਸਾਂ ਇਹ ਪਰਚਾ ਪਕਾਉਂਦੇ ਰਹਿਣਾ ਹੈ ਜੇ ਇਹ ਠੀਕ ਤਰ੍ਹਾਂ ਪਕ ਗਿਆ ਹੋਵੇਗਾ ਤਾਂ ਅਸੀਂ

'ਚਲੈ ਜਨਮ ਸਵਾਰਿ ਵਖਰੁ ਸਚੁ ਲੈ
ਪਤਿ ਪਾਏ ਦਰਬਾਹਿ ਸਤਿਗੁਰ ਸਬਦਿ ਭੈ' 751

ਵਾਲੀ ਸਥਿਤੀ ਪ੍ਰਾਪਤ ਕਰ ਸਕਾਂਗੇ ਪਰ ਇਸ ਪਰਚੇ ਚ ਪਾਸ ਹੋਣ ਅਤੇ ਉਚੇਰੀ ਪਦਵੀ (division) ਹਾਸਲ ਕਰਨ ਲਈ ਇਕ ਹੋਰ ਅਵੱਸ਼ਕਤਾ ਸਤਿਗੁਰੂ ਦੇ ਭੈ ਅੰਦਰ ਰਹਿੰਦੇ ਹੋਏ ਉਸ ਦੀ ਸੁਵੱਲੀ ਨਜ਼ਰ (ਨਦਰ) ਪ੍ਰਾਪਤ ਕਰਨ ਦੀ ਭੀ ਹੈ ਕਿਉਂਕਿ ਸਾਡੀ ਕੀਤੀ ਮਿਹਨਤ ਤੇ ਪ੍ਰਵਾਣਗੀ ਦੀ ਛਾਪ (ਮੋਹਰ) ਸਤਿਗੁਰ ਨੇ ਲਾਉਣੀ ਹੁੰਦੀ ਹੈ।

'ਨਦਰੀ ਕਰਮਿ ਪਵੈ ਨੀਸਾਣੁ'

ਉਸ ਦੀ ਬਖਸ਼ਸ਼ ਦੀ ਛਾਪ ਤਾਂ ਨਦਰ ਤੋਂ ਲਗਣੀ ਹੈ। ਨਦਰ ਉਸ ਤੇ ਹੁੰਦੀ ਹੈ ਜੋ ਸਤਿਗੁਰੂ ਨੂੰ ਭਾ ਜਾਵੇ ਅਤੇ ਭਾਵੇਗਾ ਉਹ ਜੋ ਉਸ ਦਾ ਅਨੁਸਾਰੀ ਹੋਵੇਗਾ ਅਥਵਾ ਉਸ ਦੇ ਹੁਕਮ ਅੰਦਰ ਤੁਰੇਗਾ :

'ਜੇ ਚਲਹਿ ਖਸਮੈ ਭਾਇ'

ਨਿਰੰਕਾਰ ਤਥਾ ਸਤਿਗੁਰੂ ਨੂੰ ਭਾ ਜਾਣ ਬਾਰੇ ਇਉਂ ਭੀ ਕਿਹਾ ਹੈ :

'ਤਉ ਭਾਵਹਿ ਤਉ ਜੇਹੀਆਂ 1015

ਅਥਵਾ ਜਿਨ੍ਹਾਂ ਨੇ ਸਤਿਗੁਰ ਵਾਲੇ ਗੁਣ ਆਪਣੇ ਅੰਦਰ ਵਸਾ ਲਏ ਹਨ ਅਤੇ ਜਿਨ੍ਹਾਂ ਦੀ ਕਰਣੀ ਉਨ੍ਹਾਂ ਗੁਣਾਂ ਵਾਲੀ ਹੋ ਗਈ ਹੈ ਉਹ ਸਤਿਗੁਰੂ ਨੂੰ ਭਾ ਜਾਣਗੇ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਨੂੰ ਆਪਣੇ ਰੂਪ ਤੇ ਰਹਿਣੀ ਵਾਲਾ ਬਣਾ ਕੇ ਹੀ ਕਿਹਾ ਸੀ :

'ਖਾਲਸਾ ਮੇਰੋ ਰੂਪ ਹੈ ਖਾਸ'

ਅਤੇ ਐਸੇ ਖਾਲਸੇ ਪਰਥਾਏ ਫਿਰ ਕਿਹਾ ਸੀ :

'ਖਾਲਸਾ ਮੇਰੋ ਪਿੰਡ ਪ੍ਰਾਣ,
ਖਾਲਸਾ ਮੇਰੀ ਜਾਨ ਕੀ ਜਾਨ,
'ਹਉ ਖਾਲਸੇ ਕਾ ਖਾਲਸਾ ਮੇਰੇ,
ਓਤਿ ਪੋਤਿ ਸਾਗਰ ਬੂੰਦੇਰੋ'

ਪਰ ਇਉਂ ਕਹਿਣ ਤੋਂ ਪਹਿਲੋਂ ਗੁਰੂ ਜੀ ਨੇ ਇਹ ਨਿਸਚੇ ਕਰ ਲਿਆ ਸੀ ਕਿ ਉਨ੍ਹਾਂ ਨੇ ਆਪਣਾ ਆਪ ਗੁਰੂ ਅਰਪਨ ਕਰ ਦਿਤਾ ਸੀ - ਉਨ੍ਹਾਂ ਗੁਰੂ ਦੇ ਬਣ ਕੇ ਹੀ ਗੁਰੂ ਨੂੰ ਆਪਣਾ ਬਣਾਇਆ ਸੀ ਅਤੇ ਤਦੋਂ ਹੀ ਗੁਰੂ ਜੀ ਨੇ :

'ਹਉ ਖਾਲਸੇ ਕਾ ਖਾਲਸਾ ਮੇਰੋ'

ਕਿਹਾ ਸੀ। ਉਕਤ ਲੇਖ ਦਾ ਤਤ ਸਾਰ (ਨਿਚੋੜ) ਕੁਝ ਇਉਂ ਜਿਹੇ ਨਿਸਚੇ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਹਿੰਦੁਸਤਾਨ ਦੀ ਜਨਤਾ ਦੋ ਧਰਮ ਵਿਸ਼ਵਾਸਾਂ ਅੰਦਰ ਵੰਡੀ ਹੋਈ ਸੀ। ਹਿੰਦੂ ਆਪੋ ਆਪ ਕਿਤਨੇ ਹੀ ਦੇਵੀ ਦੇਵਤਿਆਂ ਦੀ ਪੂਜਾ ਉਨਾਂ ਦੇ ਬੁੱਤ ਬਣਾ ਕੇ ਕਰਦੇ ਅਤੇ ਹਰ ਕੋਈ ਆਪਣੇ ਪੂਜਯ ਦੇਵੀ ਜਾਂ ਦੇਵਤੇ ਨੂੰ ਹੋਰਨਾ ਤੋਂ ਉਚਾ ਜਾਣਦਾ ਸੀ। ਉਨਾਂ ਵਿਚਾਲੇ ਜਾਤ ਵੰਡ ਅਥਵਾ ਬ੍ਰਾਹਮਣ ਕਸ਼ਤਰੀ ਵੈਸ਼ ਤੇ ਸੂਦਰ ਦਾ ਵਿਚਾਰ ਪਰਮੁਖ ਸੀ ਜੋ ਜਨਮ ਤੋਂ ਹੀ ਮੰਨਿਆ ਜਾਂਦਾ ਸੀ ਅਤੇ ਚਹਵਾ ਜਾਤੀਆਂ ਦੇ ਕਰਮ ਆਪੋ ਆਪ ਨਿਸਚਤ ਸਨ ਇਕ ਜਾਤ ਵਾਲਾ ਮਨੁਖ ਕਿਸੇ ਦੂਸਰੀ ਜਾਤ ਦਾ ਕੰਮ ਨਹੀਂ ਕਰ ਸਕਦਾ ਸੀ, ਨਾ ਉਨਾਂ ਵਿਚਾਲੇ ਖਾਣਾ ਪੀਣਾ ਜਾਂ ਸਾਕ ਸੰਬੰਧ ਦੀ ਸਾਂਝ ਹੋ ਸਕਦੀ ਸੀ। ਬਲਕਿ ਕਈ ਜਾਤਾਂ ਦੇ ਲੋਕਾਂ ਦੀ ਉਪਰਲੀਆਂ ਜਾਤਾਂ ਵਾਲੇ ਭਿੱਟ ਜਾਂ ਛੂਤ ਵੀ ਮੰਨਦੇ ਸਨ। ਛੋਟੀ ਜਾਤ ਦੇ ਬੰਦੇ ਅਤੇ ਇਸਤਰੀ ਜਾਤੀ ਸਮੁਚੇ ਤੌਰ

ਧਰਮ (ਪੂਜਾ ਆਦ) ਦੇ ਕਰਮ ਨਹੀਂ ਕਰ ਸਕਦੇ ਸਨ ।

ਹਿੰਦੂ ਤੋਂ ਬਿਲਕੁਲ ਨਿਆਰਾ ਸੀ ਮੁਸਲਮਾਨ ਦਾ ਵਿਸ਼ਵਾਸ਼ । ਓਹ ਬੁੱਤ ਪੂਜਾ ਦੇ ਕਟੱੜ ਵਿਰੋਧੀ ਅਤੇ ਸਾਰੇ ਸੰਸਾਰ ਦੇ ਪੈਦਾ ਕਰਨ, ਪਾਲਣ ਤੇ ਮਾਰਨ ਵਾਲਾ ਇਕੋ ਖ਼ੁਦਾ ਮੰਨਦੇ ਸਨ ਜਿਸ ਨੂੰ ਉਹ ਰਬ ਉਲਆਲਮੀਨ ਅਥਵਾ ਸਾਰੇ ਆਲਮ (ਸੰਸਾਰ) ਦਾ ਰਬ ਤਾਂ ਕਹਿੰਦੇ ਸਨ । ਪਰ ਹਿੰਦੂ ਨੂੰ ਕਾਫਰ ਕਹਿਕੇ ਮਾਰਦੇ ਸਨ ਜਿਵੇਂ ਕਿ ਉਹ ਉਨਾਂ ਦੇ ਰਬ-ਉਲ ਆਲਮੀਨ ਦੇ ਪੈਦਾ ਕੀਤੇ ਹੋਏ ਨ ਹੋਣ । ਹਿੰਦੂ ਮੁਸਲਮਾਨ ਦੇ ਆਪਸੀ ਸੰਬਧਾਂ ਬਾਰੇ ਭਾਈ ਗੁਰਦਾਸ ਜੀ ਨੇ ਠੀਕ ਹੀ ਕਿਹਾ ਸੀ ।

'ਸਚ ਕਿਨਾਰੇ ਰਹਿ ਗਿਆ,
ਖਹਿ ਮਰਦੇ ਬਾਹਮਣ ਮਉਲਾਣੇ'

ਗੁਰੂ ਨਾਨਕ ਦੇਵ ਜੀ ਨੇ ਸੁਲਤਾਨ ਪੁਰ ਲੋਧੀ ਤੋਂ 'ਨ ਕੋਈ ਹਿੰਦੂ ਨਾ ਮੁਸਲਮਾਨ' ਦਾ ਨਿਆਰਾ ਸਲੋਗਨ (ਨਾਹਰਾ) ਲਾਉਂਦੇ ਹੋਇ ਹਿੰਦੂ ਮੁਸਲਮਾਨ ਸਾਰਿਆਂ ਨੂੰ ਇਹ ਦਿੜ੍ਹ ਕਰਾਇਆ ਸੀ ਕਿ ਤੁਸੀ ਸਾਰੇ ਇਕੋ ਕੁਛ ਅਤੇ ਇਕ ਸਮਾਨ ਇਨਸਾਨ ਹੋ । ਹਿੰਦੂ ਮੁਸਲਮਾਨ ਅਤੇ ਉਚੀ ਨੀਵੀ ਜਾਤ ਦੇ ਜਾਨਣ ਵਾਲਾ ਨਿਰਾ ਭੁਲੇਖਾ ਹੈ । ਸਾਰਿਆਂ ਦੇ ਪੈਦਾ ਕਰਨ, ਪਾਲਣ ਤੇ ਮਾਰਨ ਵਾਲਾ ਇਕੋ ਨਿਰੰਕਾਰ ਸਾਰਿਆਂ ਦਾ ਸਾਂਝਾ ਹੈ ।

'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੇ ਨ ਦਿਸਹਿ ਬਾਹਰ ਜੀਉ' ਮਨੁਖ ਚੰਗੇ ਮੰਦੇ ਕੰਮਾ ਕਰਕੇ ਚੰਗਾ ਮੰਦਾ ਅਥਵਾ ਉਚਾ ਨੀਵਾਂ ਹੋ ਜਾਂਦਾ ਹੈ, ਜਨਮ ਤੋਂ ਜਾਤ ਮੰਨਣਾ

ਮੂਰਖਤਾ ਹੈ ।

'ਜਿਨ ਕੀ ਲੇਖੈ ਪਤ ਪਵੈ ਚੰਗੇ ਸੇਈ ਕੇਇ'

ਸਰੀਰਕ ਕਰਮ ਧਰਮ ਅਤੇ ਵਿਖਾਵੇ ਦੀਆਂ ਕ੍ਰਿਆਵਾਂ ਮਨ ਨੂੰ ਸ਼ੁਧ ਨਹੀਂ ਕਰ ਸਕਦੀਆਂ, ਨ ਇਨ੍ਹਾਂ ਦੁਆਰਾ ਆਤਮਕ ਤੌਰ ਮਨੁਖ ਉਚਾ ਉਠ ਸਕਦਾ ਹੈ-

'ਜੇਹੇ ਕਰਮ ਕਮਾਇ ਤੇਹਾ ਹੋਇਸੀ

ਮਨੁਖ ਦੀ ਗਤੀ ਤਾਂ ਕੇਵਲ ਨਾਮ ਸਿਮਰਨ ਤਥਾ ਨਿਰੰਕਾਰ ਦੇ ਗੁਣਾਂ ਦੇ ਚਿੰਤਨ ਤੇ ਗੁਣ ਗਾਉਣ ਨਾਲ ਹੋ ਸਕਦੀ ਹੈ ।

'ਸਿਮਰਿ ਸਿਮਰਿ ਨਾਮ ਬਾਰੰਬਾਰ,
ਨਾਨਕ ਜੀਅ ਕਾ ਏਹੁ ਅਧਾਰੁ 295

ਅਤੇ ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ' 401

ਗੁਰੂ ਜੀ ਨੇ ਸਚ ਦੇ ਅਮਲ ਤਥਾ ਸਚੇ ਵਿਹਾਰ ਨੂੰ ਸਚ ਤੋਂ ਉਚੇਰਾ ਦਰਸਾਇਆ ਹੈ ।

'ਸਚਹੁ ਓਰੈ ਸਭ ਕੋ ਉਪਰਿ ਸਚ ਆਚਾਰ'

ਗੁਰੂ ਸਿਖੀ ਦੀ ਸਮੁਚੀ ਵੀਚਾਰ ਧਾਰਾ ਸਤਿ, ਸੰਤੋਖ ਅਤੇ ਗਿਆਨ ਤਿੰਨ ਗੁਣਾ ਦੀ ਤ੍ਰਿਕੁਟੀ ਅੰਦਰ ਸਮੋਈ ਜਾ ਸਕਦੀ ਹੈ ਅਥਵਾ ਸਿਖ ਲਈ ਸਤਿ ਅਤੇ ਸੰਤੋਖ ਬਿਰਤੀ ਅਤੇ ਵਿਚਾਰਸ਼ੀਲ ਹੋਣਾ ਜ਼ਰੂਰੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿਖ ਦੇ ਜਾਗਤ ਜੋਤਿ ਗੁਰੂ ਹੋਣ ਦੇ ਨਾਤੇ ਸਿਖੀ ਦਾ ਧਰਮ ਕੋਡ ਕਿਹਾ ਜਾ ਸਕਦਾ ਹੈ । ਇਸ ਧਰਮ ਕੋਡ ਨੂੰ ਥਾਲ ਦੀ ਤੁਲਨਾ (ਤਸ਼ਬੀਹ) ਦੇਂਦੇ ਹੋਏ ਗੁਰੂ ਜੀ ਨੇ ਇਸ ਥਾਲ ਅੰਦਰ ਤਿੰਨ ਪਦਾਰਥ ਪ੍ਰੋਸੇ ਗਏ ਹੋਣ ਦਾ ਜ਼ਿਕਰ ਇਉਂ ਕੀਤਾ ਹੈ ।

'ਥਾਵ ਵਿਚਿ ਤਿਨਿ ਵਸਤੂ ਪਈਓ ਸਤਿ ਸੰਤੋਖ ਵੀਚਾਰੋ'
ਅਤੇ ਫੁਰਮਾਇਆ ਹੈ।

'ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ'

ਅਰਥਾਤ ਜੋ ਕੋਈ ਇਹ ਪਦਾਰਥ ਖਾਵੇ ਅਤੇ ਇਨ੍ਹਾਂ ਦਾ ਰਸ ਮਾਣੇਗਾ ਅਥਵਾ ਜੋ ਸਤਿ ਤੇ ਸੰਤੋਖ ਦਾ ਧਾਰਨੀ ਹੋਵੇਗਾ ਅਤੇ ਜਿਸ ਦਾ ਹਰ ਕੰਮ (ਫੇਲ੍ਹ) ਵਿਚਾਰ ਜਾਂ ਸੂਝ ਭਰਿਆ ਹੋਵੇਗਾ ਉਹ ਲੋਕ ਅਤੇ ਪਰਲੋਕ ਵਿਚ ਮਾਨ ਪਾਵੇਗਾ। ਇਸੇ ਸ਼ਬਦ ਅੰਦਰ ਗੁਰੂ ਜੀ ਨੇ ਇਹ ਭੀ ਦਸਿਆ ਹੈ ਕਿ ਇਸ ਥਾਲ ਵਿਚ।

'ਅੰਮ੍ਰਿਤ ਨਾਮੁ ਠਾਕੁਰ ਕਾ ਪਇਓ,
ਜਿਸ ਕਾ ਸਭਸ ਅਧਾਰੋ'

ਅਰਥਾਤ ਇਸ ਥਾਲ ਅੰਦਰ ਵਾਹਿਗੁਰੂ ਦਾ ਨਾਮ ਅੰਮ੍ਰਿਤ ਵੀ ਪਰੋਸਿਆ ਹੋਇਆ ਹੈ। ਜਿਵੇਂ ਥਾਲ ਅੰਦਰ ਪਰੋਸੀਆਂ ਸਾਰੀਆਂ ਦਾਲਾਂ ਸਬਜ਼ੀਆਂ ਦਾ ਆਧਾਰ ਲੂਣ ਨੂੰ ਅਥਵਾ ਜਿਵੇਂ ਲੂਣ ਬਗੈਰ ਇਨ੍ਹਾਂ ਦਾ ਸੁਆਦ ਨਹੀਂ ਮਾਣਿਆ ਜਾਂਦਾ - ਇਹ ਫਿਕੀਆਂ ਫਿਕੀਆਂ ਲਗਦੀਆਂ ਹਨ, ਇਉਂ ਹੀ ਥਾਲ ਅੰਦਰ ਰਖੇ ਸਤਿ ਸੰਤੋਖ ਤੇ ਵਿਚਾਰ (ਗਿਆਨ) ਦਾ ਆਧਾਰ ਅੰਮ੍ਰਿਤ ਨਾਮ ਹੈ ਅਥਵਾ ਇਹ ਤਿੰਨੇ ਪਦਾਰਥ ਮਨੁਖ ਅੰਦਰ ਤਾਂ ਹੀ ਮੌਲਦੇ ਤੇ ਫਲੀਭੂਤ ਹੁੰਦੇ ਹਨ ਜੇ ਅੰਦਰ ਨਾਮ ਵਸਿਆ ਹੋਵੇ - ਮਨੁਖ ਜੀਵਨ ਦੀ ਵਡਿਆਈ ਨਾਮ ਕਰਕੇ ਹੈ। ਇਸ ਪਰਥਾਏ ਏਥੋਂ ਤਕ ਕਿਹਾ ਹੈ।

'ਨਾਮ ਬਿਨਾਂ ਨਹੀਂ ਜੀਵਿਆ ਜਾਇ'

ਵਾਸਤਵ ਵਿਚ ਇਹੋ ਨਾਮ ਅਸਾਂ ਸਾਰਿਆਂ ਅੰਦਰ ਇਕਸਾਰ

ਮੌਜੂਦ ਹੈ, ਪਰ ਗੁਪਤ ਹੋਣ ਕਰਕੇ ਇਹ ਆਮ ਸੂਝ ਤੋਂ ਬਾਹਰ ਹੈ। ਇਹ ਸੂਝ ਦੇਣਹਾਰਾ ਕੇਵਲ ਸਤਿਗੁਰੂ ਹੈ। ਸਤਿਗੁਰੂ ਗੁਪਤ ਨਾਮ ਪ੍ਰਗਟ ਕਰ ਦਿਖਲਾਉਂਦਾ ਹੈ। ਸਤਿਗੁਰੂ ਇਹ ਸੋਝੀ ਦੇਂਦਾ ਹੈ ਕਿ :

'ਸੋ ਅੰਤਰਿ ਸੋ ਬਾਹਰ ਅਨੰਤ,
ਘਟਿ ਘਟਿ ਬਿਆਪ ਰਹਿਆ ਭਗਵੰਤੁ'

ਉਹ ਬਾਹਰ ਕਿਥੇ ਹੈ :

'ਕੁਦਰਤ ਕਰ ਕੈ ਵਸਿਆ ਸੋਇ' ਅਤੇ
'ਖਾਲਕ ਖਲਕਿ ਖਲਕ ਮਹਿ ਖਾਲਕੁ,
ਪੂਰ ਰਹਿਓ ਸਭ ਠਾਈਂ'

ਅਜੇਹਾ ਸਭ ਠਾਈਂ ਰਵਿਆ ਨਿਰੰਕਾਰ ਝਲਕਦਾ ਹੈ ਉਸ ਦੇ ਵਰਤ ਰਹੇ ਹੁਕਮ ਅੰਦਰ, ਜਿਸ ਹੁਕਮ ਦਾ ਉਰਵਾਰ ਪਾਰ ਕੋਈ ਨਹੀਂ ਜਾਣ ਸਕਿਆ :

'ਸਭ ਕਿਛੁ ਹੁਕਮੈ ਆਵਦਾ,
ਸਭ ਕਿਛੁ ਹੁਕਮੈ ਜਾਇ'
'ਹੁਕਮੈ ਅੰਦਰਿ ਸਭ ਕੋ,
ਬਾਹਰ ਹੁਕਮ ਨ ਕੋਇ'

ਪਰ ਹੁਕਮ ਦੀ ਸੂਝ ਉਸ ਹੁਕਮ ਕਰਤਾ ਦੇ ਹੁਕਮ (ਰਜ਼ਾ) ਅੰਦਰ ਹੋ ਤੁਰਨ ਨਾਲ ਪੈਂਦੀ ਹੈ। ਹੁਕਮ ਜਾਂ ਰਜ਼ਾ ਕੀ ਹੈ।

'ਜੋ ਕਿਛੁ ਅਹੈ ਸਭ ਤੇਰੀ ਰਜ਼ਾਇ'

ਅਰਥਾਤ ਜੋ ਕੁਝ ਵੀ ਵਰਤਦਾ ਨਜ਼ਰ ਆਉਂਦਾ ਅਤੇ ਸਾਡੀ ਨਜ਼ਰ ਤੋਂ ਜੋ ਓਝਲ ਭੀ ਹੈ ਸਭ ਉਸ ਦੀ ਰਜ਼ਾ ਹੈ ਉਸ ਦੀ ਮਰਜ਼ੀ ਤਥਾ ਉਸ ਦੇ ਹੁਕਮ ਅਨੁਸਾਰ ਹੈ, ਮਨੁਖ ਉਸ ਦੇ

ਵਰਤਾਏ ਹਰ ਹੁਕਮ ਨੂੰ ਸਵੀਕਾਰ ਕਰੇ, ਉਸ ਅੱਗੇ ਸਿਰ ਝੁਕਾ ਦੇਵੇ - ਉਸ ਦਾ ਕਰਮ ਹੈ ।

'ਹੁਕਮ ਰਜ਼ਾਈ ਚਲਨਾ'

ਇਹ ਹੁਕਮ ਹਰ ਮਨੁਖ ਅਤੇ ਜੀਵ ਲਈ ਆਪੋ ਆਪ ਅੰਕਤ ਹਨ ।

'ਨਾਨਕ ਲਿਖਿਆ ਨਾਲਿ'

ਹੁਕਮ ਰਜ਼ਾਈ ਚੱਲਣ ਵਾਸਤੇ ਮਨੁਖ ਅੰਦਰ ਸੁਕਰ ਦੀ ਭਾਵਨਾ ਦਾ ਹੋਣਾ ਜ਼ਰੂਰੀ ਹੈ । ਜੋ ਆਦਮੀ ਨਿਰੰਕਾਰ ਦੀ ਵਰਤਾਈ ਹਰ ਗੱਲ ਤੇ, ਭਾਵੇਂ ਇਹ ਗੱਲ ਉਸ ਆਦਮੀ ਨੂੰ ਚੰਗੀ ਲਗਦੀ ਹੈ ਜਾਂ ਨਹੀਂ, ਨਿਰੰਕਾਰ ਦਾ ਸ਼ੁਕਰ ਕਰਦਾ ਹੈ ਤਥਾ ਉਸ ਤੇ ਗਿਲਾ ਗੁਜ਼ਾਰੀ ਨਹੀਂ ਕਰਦਾ ਉਸ ਨੇ :

'ਹੁਕਮ ਰਜ਼ਾਈ ਚਲਨਾ'

ਦਾ ਭੇਦ ਪਾਇਆ ਹੈ । ਅਤੇ ਐਸਾ ਆਦਮੀ ਨਿਰੰਕਾਰ ਦੇ ਦਰ ਤੇ ਪ੍ਰਵਾਣ ਪੈਂਦਾ ਜਾਂ ਸਤਿਕਾਰ ਪਾਉਂਦਾ ਹੈ ।

'ਹੁਕਮ ਰਜਾਈ ਜੋ ਚਲੈ ਸੋ ਪਵਹਿ ਖਜ਼ਾਨੈ' 421

ਪ੍ਰੰਤੂ ਸੁਕਰ ਦੀ ਭਾਵਨਾ ਅਪਨਾਉਣ ਲਈ ਮਨੁਖ ਦਾ ਸੰਤੋਖ ਬਿਰਤੀ ਹੋਣਾ ਜ਼ਰੂਰੀ ਹੈ ਰਜਿਆ ਮਨ ਹੀ ਸੁਕਰ ਕਰ ਸਕਦਾ ਹੈ । ਜਿਸ ਨੂੰ ਕਿਸੇ ਪਦਾਰਥ ਜਾਂ ਵਡਿਆਈ ਦੀ ਭੁਖ ਹੈ, ਉਸ ਨੂੰ ਸੁਕਰ ਕਰਨਾ ਆ ਹੀ ਨਹੀਂ ਸਕਦਾ, ਬਲਕਿ ਅਜੇਹੀ ਭੁਖ ਮਨੁਖ ਦੀ ਹਉਮੈਂ ਨੂੰ ਮਜ਼ਬੂਤ ਕਰਦੀ ਹੈ ਅਤੇ ਜਿਥੇ ਹਉਮੈ ਤਥਾ ਮੈਂ ਮੇਰੀ ਦੀ ਤੜਪ ਹੈ ਉਥੇ ਨਾਮ ਵਾਲੀ ਕੋਈ ਗੱਲ ਸੰਭਵ ਨਹੀਂ ਹੁੰਦੀ :

'ਹਉਮੈ ਨਾਵੈ ਨਾਲਿ ਵਿਰੋਧ ਹੈ,
ਦੋਇ ਨ ਵਸਹਿ ਇਕ ਠਾਇ'

ਪਦਾਰਥ ਜਾਂ ਵਡਿਆਈ ਦੀ ਭੁਖ ਨੂੰ ਨਾਮ ਦੀ ਭੁਖ ਨੇ ਕੱਟਣਾ ਹੁੰਦਾ ਹੈ :

'ਸਾਚੈ ਨਾਮ ਕੀ ਲਾਗੈ ਭੂਖ,
ਉਤੁ ਭੂਖੈ ਖਾਇ ਚਲੀਅਹਿ ਦੂਖ'

ਇਉਂ ਅੰਮ੍ਰਤ ਨਾਮ ਹੀ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਅੰਦਰ ਰਖੀਆਂ ਤਿੰਨ ਵਸਤੂਆਂ :

'ਸਤਿ ਸੰਤੋਖ ਵੀਚਾਰੋ'

ਦਾ ਆਧਾਰ ਸਿਧ ਹੁੰਦਾ ਹੈ । ਫੁਰਮਾਨ ਹੈ ।

'ਸੰਤੋਖੁ ਆਇਆ ਮਨਿ ਪੂਰਾ ਪਾਇ 881

ਇਸੇ ਲਈ ਗੁਰੂ ਜੀ ਨੇ ਆਪਣੇ ਸਮੁਚੇ ਉਪਦੇਸ਼ ਦਾ ਤਤਸਾਰ ।

'ਨਾਨਕ ਕੈ ਘਰਿ ਕੇਵਲ ਨਾਮ'

ਅੰਦਰ ਅੰਕਤ ਕੀਤਾ ਹੈ ।



# ਟਰੈਕਟ ਨੰਬਰ 336 ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
2. ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
3. ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ੀਆਰਪੁਰ
4. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
5. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ
6. ਸ. ਬਲਦੇਵ ਸਿੰਘ ਐਂਡ ਸਨਜ ਜਗਰਾਓਂ
7. ਗਿਆਨੀ ਅਵਤਾਰ ਸਿੰਘ ਨੁਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
8. ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
9. ਬ੍ਰਿਗੇਡੀਅਰ ਕੁਸਲਪਾਲ ਸਿੰਘ ਨਾਭਾ
10. ਸ. ਇੰਦਰ ਸਿੰਘ ਨਿਉ ਪ੍ਰੇਮ ਨਗਰ ਲੁਧਿਆਣਾ
11. ਗਿਆਨੀ ਜੀਤ ਸਿੰਘ ਗੁਰੂ ਤੇਗ ਬਹਾਦਰ ਨਗਰ ਜਾਲੰਧਰ
12. ਸ. ਜਸਪਾਲ ਸਿੰਘ ਇੰਦਰਜੀਤ ਸਿੰਘ ਖਾਰ ਬੰਬਈ
13. ਸ. ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
14. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
15. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ ਕੁਹਨੂਲ A.P.
16. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ


| ਪ੍ਰਕਾਸਕ | ਪਹਿਲੀ ਵਾਰ | ਛਾਪਕ |
| --- | --- | --- |
| ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ | ਜੁਲਾਈ 1988 | ਐਨਸਨ ਪ੍ਰਿੰਟਰਜ਼, ਪਟਿਆਲਾ । |

